# ਕਾਲੇ ਦਿਨਾਂ ਦੀ ਕਹਾਣੀ



—ਵਰਿਆਮ ਸਿੰਘ ਸੰਧੂ

...ਇਲਾਕੇ ਵਿੱਚ ਕਿਤੇ ਨਾ ਕਿਤੇ ਝੂਠਾ-ਸੱਚਾ ਮੁਕਾਬਲਾ ਹੋਇਆ ਰਹਿੰਦਾ। ਮੁੰਡੇ ਮਾਰੇ ਜਾਂਦੇ ਤੇ ਉਹਨਾਂ ਦੇ ਭੋਗ ਤੱਕ ਬੰਦ ਦਾ ਐਲਾਨ ਹੋ ਜਾਂਦਾ। ਸਕੂਲ, ਦੁਕਾਨਾਂ, ਬੈਂਕ, ਟਰਾਂਸਪੋਰਟ ਤੇ ਹੋਰ ਅਦਾਰੇ ਓਨੇ ਦਿਨ ਖੁੱਲ੍ਹ ਨਾ ਸਕਦੇ। ਕੋਈ ਮਹੀਨਾ ਇਹੋ ਜਿਹਾ ਨਾ ਹੁੰਦਾ ਜਦੋਂ ਲੋਕਾਂ ਨੂੰ ਬੰਦਾਂ ਦਾ ਸਾਹਮਣਾ ਨਾ ਕਰਨਾ ਪਿਆ ਹੋਵੇ। ਲੋਕ ਇਸ ਮਾਹੌਲ ਤੋਂ ਪੁਰ ਪੁਰ ਦੁਖੀ ਸਨ। ਪਰ ਕਰ ਕੁੱਝ ਨਹੀਂ ਸਨ ਸਕਦੇ। ਦੂਜੇ ਪਾਸੇ ਡਿਊਟੀ 'ਤੇ ਆਉਣ ਵਾਲੇ ਮੁਲਾਜ਼ਮਾਂ ਨੂੰ ਹੋਣ ਵਾਲੇ 'ਬੰਦਾਂ' ਕਾਰਨ 'ਛੁੱਟੀ' ਮਾਨਣ ਦੀਆਂ ਮੌਜਾਂ ਹੋ ਜਾਂਦੀਆਂ। ਇੱਕ ਦਿਨ ਤਾਂ ਅਜਿਹਾ ਵੀ ਹੋਇਆ ਕਿ ਸਾਡੇ ਸਕੂਲ ਦੀ ਅੰਮ੍ਰਿਤਸਰੋਂ ਆਉਣ ਵਾਲੀ ਇੱਕ ਅਧਿਆਪਕਾ ਖੁਸ਼ੀ ਵਿੱਚ ਡੁੱਲ੍ਹਦੀ ਆਖਣ ਲੱਗੀ, "ਅੱਜ ਬੱਸ ਵਿੱਚ ਪਤਾ ਲੱਗੀ ਕਿ ਭੁੱਚਰ ਪਿੰਡ ਵਿੱਚ 'ਮੁਕਾਬਲਾ' ਚੱਲ ਰਿਹੈ ਤੇ ਕੁੱਝ ਮੁੰਡੇ ਮਾਰੇ ਵੀ ਗਏ ਨੇ। ਭਾ ਜੀ, ਜੇ ਕਿਤੇ ਇਹਨਾਂ ਮੁੰਡਿਆਂ ਵਿੱਚ ਤੁਹਾਡੇ ਪਿੰਡ ਦਾ ਵੀ ਕੋਈ ਮੁੰਡਾ ਹੋਇਆ ਤਾਂ ਮੌਜਾਂ ਬਣ ਜਾਣਗੀਆਂ! ਭੋਗ ਵਾਲੇ ਦਿਨ ਤੱਕ ਤਾਂ ਫਿਰ ਸਕੂਲ ਨਹੀਂ ਲੱਗਣ ਲੱਗਾ!"

ਬੰਦੇ ਦੀ ਜਾਨ ਨਾਲੋਂ 'ਛੁੱਟੀ' ਦਾ ਮੁੱਲ ਵਧ ਗਿਆ ਸੀ। ਕਿਥੋਂ ਤੱਕ ਡਿਗ ਪਿਆ ਸੀ ਬੰਦੇ ਦੀ ਜਾਨ ਦਾ ਮੁੱਲ!

ਵਿਦਿਆ ਦਾ ਤਾਂ ਅਸਲੋਂ ਬੁਰਾ ਹਾਲ ਹੋ ਗਿਆ ਸੀ। ਸਕੂਲ ਦੇ ਵਿਦਿਆਰਥੀ ਸਕੂਲ ਲੱਗੇ 'ਤੇ ਭੱਜੇ ਫਿਰਦੇ। ਜਦੋਂ ਜੀ ਕਰਦਾ ਸਕੂਲੋਂ ਨਿਕਲ ਕੇ ਬਾਹਰ ਰੌੜ ਵਿੱਚ ਖੇਡਦੇ ਰਹਿੰਦੇ, ਰੇੜ੍ਹੀਆਂ ਦੁਆਲੇ ਭੀੜ ਜਮ੍ਹਾਂ ਕੀਤੀ ਰੱਖਦੇ। ਬਾਜ਼ਾਰ ਵਿੱਚ ਬੇਮੁਹਾਰ ਘੁੰਮਦੇ ਰਹਿੰਦੇ। ਤਾਸ਼ ਵਾਲਿਆਂ ਦੀ ਢਾਣੀ ਪਿੱਛੇ ਖਲੋ ਕੇ ਪੱਤੇ ਵੇਖਦੇ ਰਹਿੰਦੇ। ਬਲੈਕ ਬੋਰਡ 'ਤੇ ਨਾਅਰ੍ਹੇ ਲਿਖੇ ਹੁੰਦੇ, 'ਖ਼ਾਲਿਸਤਾਨ ਕਮਾਂਡੋ ਫ਼ੋਰਸ-ਜ਼ਿੰਦਾਬਾਦ!', 'ਭਿੰਡਰਾਂਵਾਲਾ ਟਾਈਗਰ ਫ਼ੋਰਸ-ਜ਼ਿੰਦਾਬਾਦ' ਕਿਸੇ ਅਧਿਆਪਕ-ਅਧਿਆਪਕਾ ਦੀ ਹਿੰਮਤ ਨਾ ਹੁੰਦੀ ਕਿ ਬੋਰਡ 'ਤੇ ਲਿਖੇ ਨਾਅਰ੍ਹੇ ਮਿਟਾ ਕੇ ਆਪਣੇ ਮਜ਼ਮੂਨ ਨਾਲ ਸੰਬੰਧਤ ਕੋਈ ਟਿੱਪਣੀ ਬੋਰਡ ਉੱਤੇ ਲਿਖ ਸਕੇ! ਅਧਿਆਪਕ ਜਦੋਂ ਜੀ ਕਰਦਾ ਸਕੂਲ ਆਉਂਦੇ, ਜਦੋਂ ਜੀ ਕਰਦਾ ਫਰਲੋ ਮਾਰ ਲੈਂਦੇ। ਸ਼ਹਿਰੋਂ ਆਉਣ ਵਾਲੇ ਅਧਿਆਪਕ-ਅਧਿਆਪਕਾਵਾਂ ਸਕੂਲ ਸਮੇਂ ਤੋਂ ਅੱਧਾ-ਪੌਣਾ ਘੰਟਾ ਪਹਿਲਾਂ ਛੁੱਟੀ ਕਰਕੇ ਸ਼ਹਿਰ ਵੱਲ ਭੱਜਣ ਦੀ ਕਰਦੇ। ਸਵੇਰੇ ਮਨ-ਮਰਜ਼ੀ ਨਾਲ ਲੇਟ ਆਉਂਦੇ। ਜਮਾਤ ਵਿੱਚ ਜਾਣਾ ਜਾਂ ਨਾ ਜਾਣਾ ਵੀ ਉਹਨਾਂ ਦੀ ਮਰਜ਼ੀ 'ਤੇ ਨਿਰਭਰ ਹੁੰਦਾ। ਹੈੱਡਮਾਸਟਰ ਕਿਸੇ ਨੂੰ ਕਹਿਣ ਜੋਗਾ ਨਹੀਂ ਸੀ ਰਹਿ ਗਿਆ। 'ਹਿੰਦੂ' ਸੀ ਨਾ ਵਿਚਾਰਾ!

ਇਹ ਉਹੋ ਹੈੱਡਮਾਸਟਰ ਸੀ ਜਿਸਨੇ ਦਸ ਕੁ ਸਾਲ ਪਹਿਲਾਂ ਆ ਕੇ ਇਸ ਸਕੂਲ ਦੀ ਕਾਇਆ ਪਲਟ ਦਿੱਤੀ ਸੀ। ਸਕੂਲ ਦਾ ਅਨੁਸ਼ਾਸਨ ਸੁਧਰ ਗਿਆ ਸੀ। ਪੜ੍ਹਾਈ ਦਾ ਪੱਧਰ ਉੱਚਾ ਹੋ ਗਿਆ ਸੀ। ਪਰ ਅੱਜ ਉਹ ਹਾਲਾਤ ਦੇ ਹੱਥੋਂ ਲਾਚਾਰ ਸੀ। ਜਿਹੜੇ ਮੁੰਡੇ ਦਾ ਜੀ ਕਰਦਾ, ਉਸ ਅੱਗੇ ਆਕੜ ਜਾਂਦਾ। ਹੁਣ ਤਾਂ ਸਕੂਲ ਦੇ ਚੌਕੀਦਾਰ-ਮਾਲੀ ਜਗਨ ਨਾਥ ਤੋਂ ਇਹ ਵੀ ਪਤਾ ਲੱਗਾ ਸੀ ਕਿ ਓਪਰੇ ਮੁੰਡੇ ਛੁੱਟੀ ਤੋਂ ਬਾਅਦ ਇਕ-ਦੋ ਵਾਰ ਸਕੂਲ ਦਾ ਗੇੜਾ ਕੱਢ ਕੇ ਸਾਰੇ ਕਮਰਿਆਂ ਦਾ ਜਾਇਜ਼ਾ ਵੀ ਲੈ ਕੇ ਗਏ ਸਨ। ਉਹਨਾਂ ਨੇ ਹੈੱਡਮਾਸਟਰ ਦਾ ਹੁਲੀਆ ਵੀ ਪੁੱਛਿਆ ਸੀ।

ਇਹ ਸੁਣ ਕੇ ਹੈੱਡਮਾਸਟਰ ਦਾ ਡਰਨਾ ਸੁਭਾਵਿਕ ਸੀ। ਜਾਨ ਕਿਸਨੂੰ ਪਿਆਰੀ ਨਹੀਂ ਹੁੰਦੀ! ਉਸਨੇ ਮੈਨੂੰ ਸਕੂਲ ਦਾ ਇਨਚਾਰਜ ਬਣਾ ਕੇ ਲੰਮੀ ਛੁੱਟੀ 'ਤੇ ਜਾਣ ਦਾ ਨਿਰਣਾ ਕਰ ਲਿਆ। ਸਨਿਆਰਟੀ ਵਿੱਚ ਦੂਜੇ ਨੰਬਰ 'ਤੇ ਮਾਸਟਰ ਮਦਨ ਮੋਹਨ ਸੀ। ਉਹ ਵੀ ਸ਼ਹਿਰੋਂ ਆਉਂਦਾ ਸੀ। ਉਹ ਕਹਿੰਦਾ ਸੀ, ਉਸਨੂੰ ਵੀ ਤਾਂ ਆਪਣੀ ਜਾਨ ਦੀ ਲੋੜ ਹੈ! ਤੀਜੇ ਨੰਬਰ 'ਤੇ ਮੈਂ ਸਾਂ। ਹੈੱਡਮਾਸਟਰ ਸਮੇਤ ਸਾਰੇ ਅਧਿਆਪਕ-ਅਧਿਆਪਕਾਵਾਂ ਮੈਨੂੰ ਹੀ ਸਕੂਲ ਸੰਭਾਲਣ 'ਤੇ ਜ਼ੋਰ ਦੇ ਰਹੇ ਸਨ। ਸਭ ਨੂੰ, ਸ਼ਾਇਦ, ਮੇਰੀ ਜਾਨ ਹੀ ਵਾਧੂ ਲੱਗਦੀ ਸੀ। ਮੈਂ ਸਭ ਦੀ ਇੱਛਾ ਅੱਗੇ ਇਹ ਵਚਨ ਲੈ ਕੇ ਸਿਰ ਝੁਕਾ ਲਿਆ ਕਿ ਉਹ ਸਕੂਲ ਨੂੰ ਸਾਂਝੀ ਜ਼ਿੰਮੇਵਾਰੀ ਨਾਲ ਚਲਾਉਣ ਵਿੱਚ ਮੇਰਾ ਸਾਥ ਦੇਣਗੇ।

ਹੋਇਆ ਵੀ ਇੰਜ ਹੀ। ਸਭ ਜਣਿਆਂ ਨੇ ਮੇਰਾ ਸਾਥ ਦਿੱਤਾ। ਮੈਂ ਉਹਨਾਂ ਨੂੰ ਬੇਨਤੀ ਕੀਤੀ ਕਿ ਲੋੜ ਮੁਤਾਬਕ ਜਦੋਂ ਕਿਸੇ ਦਾ ਜੀ ਕਰੇ ਉਹ ਛੁੱਟੀ ਜਾਂ ਫ਼ਰਲੋ ਲੈ ਕੇ ਜਾ ਸਕਦਾ ਹੈ ਪਰ ਜਿੰਨਾਂ ਚਿਰ ਡਿਊਟੀ 'ਤੇ ਹੋਵੇ ਆਪਣੀ ਜ਼ਮੀਰ ਅੱਗੇ ਜਵਾਬ-

ਦੇਹੀ ਸਮਝ ਕੇ ਜਮਾਤਾਂ ਵਿੱਚ ਜ਼ਰੂਰ ਜਾਵੇ ਅਤੇ ਸਕੂਲ ਅਨੁਸ਼ਾਸਨ ਨੂੰ ਬਣਾਈ ਰੱਖਣ ਵਿੱਚ ਦਿਲੋਂ ਮਨੋ ਸਹਾਈ ਹੋਵੇ। ਵਿਦਿਆਰਥੀਆਂ ਦੀ ਹਰੇਕ ਜਮਾਤ ਦੀ ਪੰਚਾਇਤ ਬਣਾ ਦਿੱਤੀ ਤੇ ਸਾਰੀਆਂ ਜਮਾਤਾਂ ਵਿਚੋਂ ਚੋਣਵੇਂ ਮੁੰਡੇ ਲੈ ਕੇ ਇੱਕ ਸੁਪਰ-ਪੰਚਾਇਤ ਬਣਾ ਦਿੱਤੀ। ਇਹਨਾਂ ਪੰਚਾਇਤਾਂ ਵਿੱਚ ਉਹ ਮੁੰਡੇ ਵੀ ਲਏ ਜਿਨ੍ਹਾਂ ਦੇ ਭਰਾ-ਭਾਈ 'ਜਰਨੈਲ' ਬਣ ਕੇ ਖਾੜਕੂਆਂ ਵਿੱਚ ਵਿਚਰ ਰਹੇ ਸਨ। ਉਹਨਾਂ ਨੂੰ ਸਮਝਾਇਆ ਕਿ ਸੱਚੀ ਸਿੱਖੀ ਗ਼ਲਤ ਦੇ ਖ਼ਿਲਾਫ਼ ਤੇ ਚੰਗਿਆਈ ਦੇ ਹੱਕ ਵਿੱਚ ਲੜਾਈ ਲੜਨ ਦੀ ਸਿਖਿਆ ਦਿੰਦੀ ਹੈ। ਸੱਚੀ ਸਿੱਖੀ ਵੱਡਿਆਂ ਤੇ ਅਧਿਆਪਕਾਂ ਦਾ ਆਦਰ ਕਰਨਾ ਸਿਖਾਉਂਦੀ ਹੈ, ਉਹਨਾਂ ਦੀ ਪਤ ਲਾਹੁਣ ਦਾ ਸਬਕ ਨਹੀ ਦਿੰਦੀ! ਵਿਦਿਆ-ਪ੍ਰਾਪਤ ਕਰਨਾ ਤੇ ਸਕੂਲ ਨਿਯਮਾਂ ਦਾ ਪਾਲਣ ਕਰਨਾ ਉਹਨਾਂ ਦੀ ਆਪਣੀ ਜ਼ਿੰਮੇਵਾਰੀ ਹੈ ਕਿਉਂਕਿ ਸਕੂਲ ਉਹਨਾਂ ਦਾ ਹੈ ਅਤੇ ਵਿਦਿਆ ਲੈਣ ਜਾਂ ਨਾ ਲੈਣ ਨਾਲ ਹੋਣ ਵਾਲੇ ਫ਼ਾਇਦੇ-ਨੁਕਸਾਨ ਨਾਲ ਉਹਨਾਂ ਦੀ ਆਪਣੀ ਜ਼ਿੰਦਗੀ ਜੁੜੀ ਹੋਈ ਹੈ, ਕਿਸੇ ਅਧਿਆਪਕ ਦੀ ਨਹੀਂ। ਸਿੱਖੀ ਰਵਾਇਤ ਦੀ ਪ੍ਰੇਰਨਾ ਦੇ ਕੇ ਕਿਹਾ ਕਿ ਪੰਜਾਂ ਵਿੱਚ ਪ੍ਰਮੇਸ਼ਰ ਹੁੰਦਾ ਹੈ ਅਤੇ ਪੰਚਾਇਤ ਦਾ ਹੁਕਮ ਗੁਰੂ ਜੀ ਨੇ ਵੀ ਨਹੀਂ ਸੀ ਮੋੜਿਆ। ਇਸ ਲਈ ਵਿਦਿਆਰਥੀਆਂ ਦੇ ਨਿਯਮ ਤੋੜਨ ਜਾਂ ਗ਼ਲਤੀ ਕਰਨ 'ਤੇ ਫ਼ੈਸਲਾ ਜਮਾਤ ਦੀ ਪੰਚਾਇਤ ਨੇ ਹੀ ਕਰਨਾ ਹੈ ਤੇ ਫ਼ੈਸਲਾ ਕਰਦਿਆਂ ਇਹ ਵੀ ਧਿਆਨ ਰੱਖਣਾ ਹੈ ਕਿ ਸੱਚ-ਝੂਠ ਦਾ ਨਿਤਾਰਾ ਕਰਦਿਆਂ ਗੁਰੂ ਵੀ ਤੁਹਾਡੇ ਅੰਗ-ਸੰਗ ਖਲੋਤਾ ਹੈ! ਜੇ ਉਹਨਾਂ ਤੋਂ ਫ਼ੈਸਲਾ ਨਾ ਹੋ ਰਿਹਾ ਹੋਵੇ ਤਾਂ ਉਹ ਸਾਂਝੀ ਸੁਪਰ-ਪੰਚਾਇਤ ਕੋਲ ਜਾ ਸਕਦੇ ਹਨ। 'ਮੁਕੱਦਮੇ' ਦੀ ਸੂਚਨਾ ਮੈਨੂੰ ਜ਼ਰੂਰ ਨਾਲ ਦੇ ਨਾਲ ਦਿੱਤੀ ਜਾਵੇ। ਲੋੜ ਪੈਣ 'ਤੇ ਮੈਂ ਵੀ ਪੰਚਾਇਤ ਵਿੱਚ ਬੈਠਾਂਗਾ ਪਰ ਅੰਤਮ ਫ਼ੈਸਲਾ ਪੰਚਾਇਤਾਂ ਹੀ ਕਰਨਗੀਆਂ। ਅਸਲੋਂ ਹੀ ਸਿਰੋਂ ਲੰਘ ਜਾਣ ਵਾਲੀ ਗੱਲ ਦਾ ਫ਼ੈਸਲਾ ਮੈਂ ਆਪ ਕਰਾਂਗਾ।

ਇਸ ਨਾਲ ਵਿਦਿਆਰਥੀਆਂ ਨੂੰ ਮਹਿਸੂਸ ਹੋਣ ਲੱਗਾ ਕਿ ਉਹ ਜਿਵੇਂ ਆਪਣੇ ਘਰ ਦਾ ਪ੍ਰਬੰਧ ਹੀ ਸੰਭਾਲ ਰਹੇ ਹੋਣ। ਕੁੱਝ ਹੀ ਦਿਨਾਂ ਵਿੱਚ ਸਕੂਲ ਬਾਕਾਇਦਾ ਲੱਗਣ ਲੱਗਾ। ਅਧਿਆਪਕਾਂ ਤੇ ਵਿਦਿਆਰਥੀਆਂ ਦੇ ਸਾਂਝੇ ਤਾਲ-ਮੇਲ ਨਾਲ ਪੜ੍ਹਾਈ ਵੀ ਹੋਣ ਲੱਗੀ ਤੇ ਅਨੁਸ਼ਸਾਨ ਵੀ ਕਾਇਮ ਹੋ ਗਿਆ। ਮੈਂ ਉਹਨਾਂ ਅੰਦਰਲਾ ਸੱਚਾ ਸਿੱਖ ਜਗਾ ਦਿੱਤਾ ਸੀ। ਮੇਰੀ ਇਨਚਾਰਜੀ ਦੇ ਉਸ ਸਾਰੇ ਦੌਰ ਵਿੱਚ ਵਿਦਿਆਰਥੀਆਂ ਵਿੱਚ ਹੋਏ ਝਗੜਿਆਂ ਦੇ ਸਾਰੇ ਫ਼ੈਸਲੇ ਮੇਰੀ ਹਾਜ਼ਰੀ ਵਿੱਚ ਪੰਚਾਇਤਾਂ ਦੀ ਮਰਜ਼ੀ ਨਾਲ ਹੁੰਦੇ ਰਹੇ। ਮੈਂ ਇਹ ਸਮਝਾਇਆ ਹੋਇਆ ਸੀ ਕਿ ਜੇ ਕੋਈ ਵਿਦਿਆਰਥੀ ਆਪਣੀ ਗ਼ਲਤੀ ਮੰਨ ਲਵੇ ਤਾਂ ਉਸਨੂੰ ਮੁਆਫ਼ੀ ਦੇ ਕੇ ਝਗੜਾ ਮੁਕਾ ਦੇਣਾ ਚਾਹੀਦਾ ਹੈ ਕਿਉਂਕਿ ਸਿੱਖੀ ਬਖ਼ਸ਼ਣ-ਹਾਰ ਹੈ! ਇਸਤੋਂ ਵੱਧ ਉਸ ਦੌਰ ਵਿੱਚ ਹੋਰ ਕੀਤਾ ਵੀ ਕੀ ਜਾ ਸਕਦਾ ਸੀ! ਇਸਦਾ ਚਮਤਕਾਰੀ ਅਸਰ ਹੋਇਆ। ਛੋਟੇ ਝਗੜੇ ਤਾਂ ਪੰਚਾਇਤਾਂ ਆਪ ਹੀ ਨਜਿੱਠ ਲੈਂਦੀਆਂ ਪਰ ਵੱਡੇ ਝਗੜੇ ਮੇਰੀ ਹਾਜ਼ਰੀ ਵਿੱਚ ਵੱਡੀ ਪੰਚਾਇਤ ਨਜਿੱਠ ਲੈਂਦੀ।

ਆਗੂ ਮੁੰਡੇ ਏਨੇ ਸੱਚੇ-ਸੁੱਚੇ ਹੋ ਗਏ ਕਿ ਕਿਸੇ ਨਾਲ ਵੀ ਪੱਖ-ਪਾਤ ਨਾ ਕਰਦੇ। ਉਹ ਸਦਾ ਗ਼ਲਤ ਨੂੰ ਗ਼ਲਤ ਕਹਿੰਦੇ। ਜਦੋਂ ਮੈਂ ਗ਼ਲਤੀ ਕਰਨ ਵਾਲੇ ਦੀ ਜ਼ਮੀਰ ਨੂੰ ਟੁੰਬਦਾ ਤਾਂ ਉਹ ਗ਼ਲਤੀ ਮੰਨਣ ਲਈ ਤਿਆਰ ਹੋ ਜਾਂਦਾ। ਇੱਕ ਵਾਰ ਮੇਰੀ ਗੈਰਹਾਜ਼ਰੀ ਵਿੱਚ ਇੱਕ ਗੱਭਰੂ ਮੁੰਡਾ ਕਿਸੇ ਅਧਿਆਪਕ ਦੇ ਗਲ ਪੈਣ ਨੂੰ ਤਿਆਰ ਹੋ ਗਿਆ। ਸਾਰੇ ਅਧਿਆਪਕ ਨਿਰਾਸ਼ ਹੋ ਗਏ। ਜੇ ਇਸਤਰ੍ਹਾਂ ਹੀ ਉਹਨਾਂ ਦੀ ਬੇਇਜ਼ਤੀ ਹੋਣੀ ਹੈ ਤਾਂ ਉਹ ਕਾਹਦੇ ਲਈ ਖਪਦੇ ਫਿਰਨ! ਮੈਂ ਵੀ ਚਿੰਤਾਤੁਰ ਹੋ ਗਿਆ। ਬਣੀ ਖੇਡ ਵਿਗੜ ਚੱਲੀ ਸੀ। ਜਮਾਤ ਵਿੱਚ ਜਾ ਕੇ ਪੰਚਾਇਤ ਇਕੱਠੀ ਕੀਤੀ। ਪੰਚਾਇਤ ਨੇ ਮੁੰਡੇ ਨੂੰ ਕਸੂਰਵਾਰ ਦੱਸਿਆ। ਉਸ ਮੁੰਡੇ ਦਾ ਪਿਉ ਬਲੂ ਸਟਾਰ ਆਪ੍ਰੇਸ਼ਨ ਵੇਲੇ ਸੰਤ ਭਿੰਡਰਾਂਵਾਲੇ ਦਾ ਸਾਥੀ ਰਿਹਾ ਸੀ। ਮੈਂ ਉਸ ਅੰਦਰਲੇ ਸਿੱਖ ਨੂੰ ਸੰਬੋਧਨ ਹੋ ਕੇ ਪੁੱਛਿਆ ਕਿ ਕੀ ਆਪ ਬਣਾਏ ਨਿਯਮ ਤੋੜ ਕੇ ਤੇ ਅਧਿਆਪਕ ਦੀ ਬੇਇਜ਼ਤੀ ਕਰ ਕੇ ਉਸਨੇ ਸੱਚੇ ਸਿੱਖ ਵਾਲਾ ਫ਼ਰਜ਼ ਅਦਾ ਕੀਤਾ ਹੈ?

ਉਸਨੇ ਗ਼ਲਤੀ ਮੰਨ ਕੇ ਅਧਿਆਪਕ ਕੋਲੋਂ ਮੁਆਫ਼ੀ ਮੰਗ ਲਈ। ਕੁੱਝ ਦਿਨਾਂ ਪਿੱਛੋਂ ਹੀ ਆਪ੍ਰੇਸ਼ਨ ਬਲੈਕ ਥੰਡਰ ਸਮੇਂ ਦਰਬਾਰ ਸਾਹਿਬ ਕੰਪਲੈਕਸ ਵਿਚੋਂ ਉਸਦੀ ਗ੍ਰਿਫ਼ਤਾਰੀ ਦੀ ਸੂਚਨਾ ਮਿਲਣ 'ਤੇ ਸਭ ਦੇ ਸਾਹ ਸੂਤੇ ਗਏ। ਅਸਲ ਵਿੱਚ ਉਸਦਾ ਤਾਂ ਕਈ ਚਿਰ ਤੋਂ ਦਰਬਾਰ ਸਾਹਿਬ ਵਿੱਚ ਰਹਿੰਦੇ ਖਾੜਕੂਆਂ ਨਾਲ ਸੰਪਰਕ ਸੀ ਤੇ ਉਹ ਓਥੇ ਅਕਸਰ ਹੀ ਆਉਂਦਾ ਜਾਂਦਾ ਸੀ। ਉਸਤੋਂ ਸਕੂਲ ਵਿੱਚ ਕਿਸੇ ਤਰ੍ਹਾਂ ਦੀ ਵੀ ਗੜਬੜ ਜਾਂ ਦੁਰਘਟਨਾ ਕੀਤੇ ਜਾਣ ਦੀ ਸੰਭਾਵਨਾ ਨੂੰ ਖ਼ਾਰਜ ਨਹੀਂ ਸੀ ਕੀਤਾ ਜਾ ਸਕਦਾ। ਪਰ ਇਹ ਸਿੱਖੀ ਸਪਿਰਟ ਵਾਲੇ ਪੰਚਾਇਤੀ ਰਾਜ ਦੀ ਸ਼ੁਧ ਭਾਵਨਾ ਉਸ ਅੰਦਰ ਜਗਾ ਦਿੱਤੇ ਜਾਣ ਦੀ ਕਰਾਮਾਤ ਸੀ ਕਿ ਉਹ ਆਪਣੀ ਗ਼ਲਤੀ ਮੰਨ ਕੇ ਅਧਿਆਪਕ

ਕੋਲੋਂ ਮੁਆਫ਼ੀ ਮੰਗ ਗਿਆ ਸੀ।

ਇਸ ਤਜਰਬੇ ਤੋਂ ਮੈਂ ਸੋਚਣ ਲੱਗਾ ਕਿ ਜੇ ਸਾਡੇ ਆਗੂਆਂ ਨੇ ਪਹਿਲਾਂ ਆਪਣੇ ਅੰਦਰ ਤੇ ਫਿਰ ਆਪਣੇ ਪਿੱਛੇ ਲੱਗਣ ਵਾਲੇ ਲੋਕਾਂ ਅੰਦਰ ਸੱਚੀ ਸਿੱਖੀ ਨੂੰ ਜਗਾਉਣ ਦਾ ਕਦੀ ਕੋਈ ਚਾਰਾ ਕੀਤਾ ਹੁੰਦਾ ਤਾਂ ਅਸੀਂ ਕਦੀ ਵੀ ਇਹੋ ਜਿਹੇ ਮਾੜੇ ਹਾਲਾਤ ਵਿਚੋਂ ਨਾ ਗੁਜ਼ਰਦੇ।

ਇਸ ਹਾਲਾਤ ਵਿੱਚ ਮੈਂ ਖੁਦ ਵੀ ਮਰਦਾ ਮਰਦਾ ਬਚਿਆ। ਇੱਕ ਦਿਨ ਮੈਂ ਸਕੂਲ ਦੇ ਮੇਨ ਗੇਟ ਦੇ ਨਾਲ ਬਣੇ ਸ਼ੈੱਡ ਵਿੱਚ ਜਮਾਤ ਲਾਈ ਹੋਈ ਸੀ ਕਿ ਬਾਹਰ ਮੋਟਰ ਸਾਈਕਲ ਦਾ ਖੜਾਕ ਸੁਣਿਆਂ। ਦਰਵਾਜ਼ੇ ਨੂੰ ਮੈਂ ਤਾਲਾ ਮਰਵਾ ਕਰ ਰੱਖਦਾ ਸਾਂ। ਕਿਸੇ ਮੁੰਡੇ ਨੂੰ ਬਾਹਰ ਵੇਖਣ ਲਈ ਕਿਹਾ ਤਾਂ ਮੋਟਰ ਸਾਈਕਲ ਵਾਲਿਆਂ ਨੇ ਉਸ ਕੋਲੋਂ ਹੈੱਡਮਾਸਟਰ ਬਾਰੇ ਪੁੱਛਿਆ "ਐਥੇ ਈ ਨੇ" ਮੁੰਡੇ ਨੇ ਉਹਨਾਂ ਨੂੰ ਆਖ ਕੇ ਮੈਨੂੰ ਦੱਸਿਆ, "ਤੁਹਾਨੂੰ ਬੁਲਾਉਂਦੇ ਨੇ।"

ਪਿਛਲੇ ਕਈ ਮਹੀਨਿਆਂ ਤੋਂ ਹੈੱਡਮਾਸਟਰ ਤਾਂ ਸਕੂਲ ਨਹੀਂ ਸੀ ਆ ਰਿਹਾ। ਪਿੰਡ ਵਾਲੇ ਤੇ ਸਕੂਲ ਦੇ ਮੁੰਡੇ ਵੀ ਹੁਣ ਮੈਨੂੰ ਹੀ 'ਹੈੱਡਮਾਸਟਰ' ਸਮਝਣ ਲੱਗੇ ਸਨ। ਦਰਵਾਜ਼ੇ ਅੱਗੇ ਹੋ ਕੇ ਵੇਖਿਆ; ਪਿਛਲੀ ਸੀਟ 'ਤੇ ਬੈਠੇ ਮੁੰਡੇ ਨੇ ਸਟੇਨ ਗੰਨ ਦੀ ਨਾਲੀ ਲੋਈ ਦੀ ਬੁੱਕਲ ਵਿਚੋਂ ਬਾਹਰ ਕੱਢ ਕੇ ਸਿੱਧੀ ਮੇਰੇ ਵੱਲ ਤਾਣੀ ਹੋਈ ਸੀ। ਮੈਨੂੰ ਵੇਖ ਕੇ ਉਹ ਥੋੜੇ ਹੈਰਾਨ ਹੋਏ। ਪਿਛਲੇ ਨੇ ਅਗਲੇ ਦੇ ਕੂਹਣੀ ਮਾਰ ਕੇ ਕੁੱਝ ਪੁੱਛਣਾ ਚਾਹਿਆ। ਅਗਲੇ ਨੇ ਕਿਹਾ, "ਅਸੀਂ ਦਸਵੀਂ ਜਮਾਤ ਦੇ ---ਮੁੰਡੇ ਨੂੰ ਮਿਲਣੈ।"

ਕੋਲ ਖਲੋਤੇ ਮੁੰਡੇ ਨੂੰ ਦਸਵੀਂ ਵਿੱਚ ਪੜ੍ਹਦੇ ਮੁੰਡੇ ਨੂੰ ਬੁਲਾਉਣ ਲਈ ਆਖ ਕੇ ਮੈਂ ਆਪ ਦਰਵਾਜ਼ੇ ਤੋਂ ਓਹਲੇ ਹੋ ਕੇ ਜਮਾਤ ਵਿੱਚ ਜਾ ਖਲੋਤਾ। ਉਹਨਾਂ ਨੇ 'ਦਸਵੀਂ ਵਿੱਚ ਪੜ੍ਹਦੇ ਮੁੰਡੇ' ਦੀ ਕੋਈ ਉਡੀਕ ਨਾ ਕੀਤੀ ਕਿਉਂਕਿ ਉਸ ਨਾਂ ਦਾ ਕੋਈ ਮੁੰਡਾ ਦਸਵੀਂ ਵਿੱਚ ਪੜ੍ਹਦਾ ਹੀ ਨਹੀਂ ਸੀ। ਉਹ ਓਸੇ ਵੇਲੇ ਮੋਟਰਸਾਈਕਲ ਨੂੰ ਕਿੱਕ ਮਾਰ ਕੇ 'ਹਰਨ' ਹੋ ਗਏ। ਅਸਲ ਵਿੱਚ ਉਹ ਆਏ ਤਾਂ ਅਸਲੀ ਹੈਡਮਾਸਟਰ ਨੂੰ 'ਮਿਲਣ' ਸਨ ਪਰ ਅੱਗੋ ਮੈਨੂੰ ਵੇਖ ਕੇ ਸ਼ਸ਼ੋਪੰਜ ਵਿੱਚ ਪੈ ਗਏ। ਮੇਰੀ ਕਿਸਮਤ ਚੰਗੀ ਸੀ ਕਿ ਪਿਛਲੇ ਨੇ ਸਟੇਨ ਦਾ ਘੋੜਾ ਤੁਰਤ ਨਹੀਂ ਸੀ ਦੱਬ ਦਿੱਤਾ। ਨਹੀਂ ਤਾਂ ਇਹੋ ਜਿਹੇ ਮੌਕੇ ਤੇ ਹਫ਼ੜਲੀ ਕਾਹਲੀ ਵਿੱਚ ਹੋਣ ਕਰਕੇ ਅਗਲਿਆਂ ਕੋਲ ਬਹੁਤੀ ਪੁੱਛ-ਗਿੱਛ ਕਰਨ ਦਾ ਜਾਂ ਸਹੀ ਸ਼ਿਕਾਰ ਜਾਨਣ ਦਾ ਸਮਾਂ ਹੀ ਨਹੀਂ ਹੁੰਦਾ। ਇਹ ਤਾਂ ਕੁਦਰਤ ਮੇਰੇ ਹੱਕ ਵਿੱਚ ਨੇੜਿਓਂ ਹੋ ਕੇ ਭੁਗਤੀ ਸੀ ਜੋ ਉਸ ਮੁੰਡੇ ਨੇ ਇਸ਼ਾਰੇ ਨਾਲ ਅਗਲੇ ਤੋਂ ਪੁੱਛ ਲਿਆ ਸੀ ਕਿ ਇਹ ਤਾਂ ਹੋਰ ਬੰਦਾ ਲੱਗਦਾ ਹੈ; ਇਸਨੂੰ ਮਾਰਿਆ ਜਾਵੇ ਜਾਂ ਨਾ?

ਆਤੰਕ ਅਤੇ ਭੈਅ ਦੇ ਹਰ ਪਲ ਸਿਰ 'ਤੇ ਛਾਏ ਪ੍ਰਛਾਵਿਆਂ ਹੇਠਾਂ ਹੀ ਮੇਰੀਆਂ 'ਪੰਜਾਬ ਸੰਕਟ' ਨਾਲ ਸੰਬੰਧਤ ਕਹਾਣੀਆਂ 'ਭੱਜੀਆਂ ਬਾਹੀਂ', 'ਚੌਥੀ ਕੂਟ', 'ਪ੍ਰਛਾਵੇਂ', 'ਮੈਂ ਹੁਣ ਠੀਕ ਠਾਕ ਹਾਂ' ਅਤੇ 'ਛੁੱਟੀ' ਸਿਰਜਣਾ ਦੇ ਅਮਲ ਵਿਚੋਂ ਲੰਘ ਕੇ ਮੁਕੰਮਲ ਹੋਈਆਂ।

'ਭੱਜੀਆਂ ਬਾਹੀਂ' ਕਹਾਣੀ ਦਾ ਮੂਲ ਸਰੋਤ ਤਾਂ ਮੇਰੇ ਗੁਆਂਢ ਵਿੱਚ ਹੀ ਪਿਆ ਸੀ। ਛੇ ਅਕਤੂਬਰ ੧੯੮੪ ਦਾ ਦਿਨ ਸੀ। ਸ਼ਾਮ ਦੇ ਘੁਸਮੁਸੇ ਵਿੱਚ ਕੁੱਝ ਅਣਪਛਾਤੇ ਬੰਦੇ ਘੁੱਗ ਵੱਸਦੇ ਬਾਜ਼ਾਰ ਵਿੱਚ ਇੱਕ ਪਾਸਿਓਂ ਸ਼ੁਰੂ ਕਰ ਕੇ ਦੂਜੇ ਪਾਸੇ ਤੱਕ ਅੰਧਾ-ਧੁੰਦ ਗੋਲੀਆਂ ਚਲਾਉਂਦੇ ਬਚ ਕੇ ਨਿਕਲ ਗਏ ਸਨ। ਉਹਨਾਂ ਨੇ ਮੇਰੇ ਘਰ ਦੇ ਐਨ ਸਾਹਮਣੇ ਚੁਬਾਰਿਆਂ ਵਿੱਚ ਵੱਸਦੇ ਗੋਪਾਲ ਚੰਦ ਦੇ ਲੜਕੇ ਮੰਗੇ ਨੂੰ, ਜਿਸਦੀ ਉਸਦੇ ਘਰ ਤੋਂ ਇੱਕ ਦੁਕਾਨ ਛੱਡ ਕੇ ਦਹੀਂ-ਪਕੌੜਿਆਂ ਦੀ ਦੁਕਾਨ ਸੀ, ਗੋਲੀਆਂ ਨਾਲ ਭੁੰਨ ਦਿੱਤਾ ਸੀ। ਸਾਰੇ ਬਾਜ਼ਾਰ ਵਿੱਚ ਚੌਦਾਂ ਬੰਦਿਆਂ ਨੂੰ ਗੋਲੀਆਂ ਲੱਗੀਆਂ ਸਨ। ਸਾਡੀ ਬੈਠਕ ਦੀ ਖੱਬੀ ਕੰਧ ਨਾਲ ਲੱਗਦੀ ਦੁਕਾਨ ਕਰਮ ਚੰਦ ਦੇ ਲੜਕੇ ਤੇ ਮੇਰੇ ਬਚਪਨ ਦੇ ਯਾਰ 'ਲਾਲ' ਡਾਕਟਰ ਦੀ ਸੀ। ਉਸਦੇ ਚਿਹਰੇ ਉੱਤੇ ਲੱਗੀ ਗੋਲੀ ਗਲੇ ਵਿੱਚ ਜਾ ਫਸੀ ਸੀ। ਉਹ ਪੀੜ ਨਾਲ ਕਰਾਹ ਰਿਹਾ ਸੀ।

ਉਹਨਾਂ ਦੇ ਘਰ ਸੁਨੇਹਾ ਭੇਜ ਕੇ ਉਸਦੇ ਘਰਦਿਆਂ ਨੂੰ ਬੁਲਾਇਆ। ਉਹਦੀ ਪਤਨੀ ਤੇ ਬੱਚਿਆਂ ਨੂੰ ਆਪਣੇ ਘਰ ਰੱਖਿਆ। ਉਸਦੇ ਛੋਟੇ ਭਰਾ ਨੂੰ ਨਾਲ ਲੈ ਕੇ 'ਲਾਲ' ਨੂੰ ਪਿੰਡ ਦੇ ਪ੍ਰਾਇਮਰੀ ਹੈਲਥ ਸੈਂਟਰ ਵਿੱਚ ਲੈ ਕੇ ਗਏ, ਜਿੱਥੇ ਦੂਜੇ ਜ਼ਖ਼ਮੀਆਂ ਨੂੰ ਉਹਨਾਂ ਦੇ ਵਾਰਿਸ ਲੈ ਕੇ ਪਹੁੰਚ ਗਏ ਸਨ। ਅਸੀਂ ਮੁਢਲੀ ਸਹਾਇਤਾ ਦਿਵਾ ਕੇ ਅਤੇ ਸੀ ਆਰ ਪੀ ਵਾਲਿਆਂ 'ਤੇ ਦਬਾਓ ਪਾ ਕੇ ਓਸੇ ਵੇਲੇ ਜ਼ਖ਼ਮੀਆਂ ਨੂੰ ਅੰਮ੍ਰਿਤਸਰ ਲੈ ਜਾਣ ਦਾ ਬੰਦੋਬਸਤ ਕਰ ਲਿਆ। ਫ਼ਲਸਰੂਪ ਸਾਰੇ ਜ਼ਖ਼ਮੀ ਬਚ ਗਏ਼ ਗੋਪਾਲ ਚੰਦ ਦੇ ਮੰਗੇ ਦੀ ਤਾਂ ਥਾਂ 'ਤੇ ਹੀ ਮੌਤ ਹੋ ਗਈ ਸੀ।

ਕੁਝ ਦਿਨਾਂ ਬਾਅਦ ਮੈਨੂੰ ਪੁਲਿਸ ਏਸੇ ਗੋਲੀ-ਕਾਂਡ ਵਿੱਚ ਫੜ੍ਹ ਕੇ ਲੈ ਗਈ ਤੇ ਮੰਗੇ ਦਾ ਕਤਲ ਮੇਰੇ ਉੱਤੇ ਪਾ ਕੇ ਐਲਾਨ ਕਰ ਦਿੱਤਾ ਕਿ ਗੋਲੀ ਚਲਾਉਣ ਵਾਲਿਆਂ ਵਿੱਚ ਮੈਂ ਖੁਦ ਆਪ

ਸਾਂ। ਇਹ ਵੀ ਕਿਹਾ ਕਿ ਇਹ ਮੈਂ ਹੀ ਸਾਬਤ ਕਰਨਾ ਹੈ ਕਿ ਮੈਂ ਗੋਲੀ ਚਲਾਈ ਸੀ ਜਾਂ ਨਹੀਂ! ਮੇਰੇ ਪਿੰਡ ਅਤੇ ਇਲਾਕੇ ਦੇ ਲੋਕਾਂ ਅਤੇ ਮੇਰੇ ਅਧਿਆਪਕ ਸਾਥੀਆਂ ਦੇ ਭਰਪੂਰ ਦਬਾਓ ਨੇ ਥਾਣਾ ਮੁਖੀ ਨੂੰ ਅਹਿਸਾਸ ਕਰਵਾ ਦਿੱਤਾ ਕਿ ਮੈਨੂੰ ਇਸ ਕੇਸ ਵਿੱਚ ਝੂਠਾ ਫਸਾਇਆ ਜਾ ਰਿਹਾ ਸੀ! ਉਸਨੇ ਐੱਸ ਐੱਸ ਪੀ ਦੇ ਲਗਾਤਾਰ ਦਬਾਓ ਬਣਾਈ ਰੱਖਣ ਦੇ ਬਾਵਜੂਦ ਬਹੁਤ ਹੀ 'ਸਖਤ ਪੁੱਛ-ਗਿੱਛ' ਕਰਨ ਦੇ ਹੁਕਮ ਨੂੰ ਅਣਗੌਲਿਆਂ ਕਰ ਕੇ ਮੇਰੀ ਉਚੇਚੀ ਮਦਦ ਕੀਤੀ ਅਤੇ ਕੁੱਝ ਦਿਨਾਂ ਬਾਅਦ ਮੈਨੂੰ ਰਿਹਾਅ ਕਰ ਦਿੱਤਾ। ਮੇਰੇ ਉੱਤੇ ਕਤਲ ਦਾ ਕੇਸ ਪਾਏ ਜਾਣ ਕਰ ਕੇ ਮੇਰੀ ਪਤਨੀ ਦਾ ਓਨੇ ਦਿਨ ਜੋ ਹਾਲ ਰਿਹਾ, ਉਸਦੀ ਕਲਪਨਾ ਕੀਤੀ ਜਾ ਸਕਦੀ ਹੈ।

ਰਿਹਾਅ ਹੋ ਕੇ ਆਏ ਨੂੰ ਅਜੇ ਇੱਕ-ਅੱਧਾ ਦਿਨ ਹੀ ਹੋਇਆ ਸੀ ਕਿ ਸਾਡੇ ਗੁਆਂਢ ਗੋਪਾਲ ਚੰਦ ਹੁਰਾਂ ਦੇ ਘਰ ਵਿਚੋਂ ਲੜਾਈ ਦੇ ਰੌਲੇ ਦੀਆਂ ਆਵਾਜ਼ਾਂ ਆਉਣ ਲੱਗੀਆਂ। ਪਤਾ ਲੱਗਾ ਕਿ ਮੰਗੇ ਦੇ ਮਰਨ 'ਤੇ ਜਿਹੜੀ ਸਹਾਇਤਾ ਰਾਸ਼ੀ ਮੰਗੇ ਦੀ ਪਤਨੀ ਨੂੰ ਮਿਲਣੀ ਸੀ, ਉਹ ਮੰਗੇ ਦੇ ਭਰਾਵਾਂ ਨੇ ਉਸਦੇ ਨਾਂ ਨਹੀਂ ਸੀ ਕਰਵਾਈ। ਮੰਗੇ ਦੀ ਵਿਧਵਾ ਦੇ ਮਾਪੇ ਉਹ ਪੈਸੇ ਉਸਦੀ ਪਤਨੀ ਦੇ ਨਾਂ ਕਰਨ ਲਈ ਜ਼ੋਰ ਪਾ ਰਹੇ ਸਨ ਜਦ ਕਿ ਮੰਗੇ ਦੇ ਭਰਾ ਇਸ ਲਈ ਰਾਜ਼ੀ ਨਹੀਂ ਸਨ। ਇਸ ਗੱਲ 'ਤੇ ਦੋਵਾਂ ਧਿਰਾਂ ਵਿੱਚ ਬੋਲ-ਬੁਲਾਰਾ ਸ਼ੁਰੂ ਹੋ ਗਿਆ ਸੀ ਤੇ ਹੁਣ ਦੋਵੇਂ ਧਿਰਾਂ ਬਾਜ਼ਾਰ ਵਿੱਚ ਸ਼ਰੇਆਮ ਇੱਕ ਦੂਜੇ 'ਤੇ ਦੂਸ਼ਣ ਲਾ ਕੇ ਗਾਲ੍ਹ-ਮੰਦਾ ਕਰ ਰਹੀਆਂ ਸਨ।

ਉਹਨਾਂ ਦੇ ਇਸ ਝਗੜੇ ਤੋਂ ਹੀ ਮੇਰੀ ਕਹਾਣੀ 'ਭੱਜੀਆਂ ਬਾਹੀਂ' ਦਾ ਮਹੂਰਤ ਹੋਇਆ। ਫਿਰ ਮੈਨੂੰ ਮੰਗੇ ਨਾਲ ਭਰਾਵਾਂ ਵੱਲੋਂ ਹੋਈਆਂ ਤੇ ਉਸ ਵੱਲੋਂ ਮੈਨੂੰ ਸਮੇਂ ਸਮੇਂ ਦੱਸੀਆਂ ਵਧੀਕੀਆਂ ਚੇਤੇ ਆਈਆਂ। ਪਰਿਵਾਰ ਵਿੱਚ ਤਕੜੇ ਭਰਾਵਾਂ ਵੱਲੋਂ ਮਾੜੇ ਨਾਲ ਹੁੰਦੀਆਂ ਵਧੀਕੀਆਂ ਨੂੰ ਆਧਾਰ ਬਣਾ ਕੇ ਮੈਂ ਇਸਨੂੰ ਦੇਸ਼ ਦੀ ਏਕਤਾ ਤੇ ਅਖੰਡਤਾ ਦੇ ਬਾਹਰੀ ਦਿਖਾਵੇ ਦੇ ਅਖਾਉਤੀ ਭਰਮ ਨਾਲ ਜੋੜਿਆ। 'ਜੇ ਇੱਕ ਉਂਗਲ ਨੂੰ ਭੰਨ ਦਿਓਗੇ ਤੇ ਆਖੋਗੇ ਕਿ ਮੁੱਠੀ ਮੀਚੀ ਵੀ ਰਹੇ ਤਾਂ ਵੀ ਭੱਜੀ ਉਂਗਲ ਮੁੱਠੀ ਨਾਲ ਤਾਂ ਜੁੜਨੋਂ ਰਹੀ!' ਮੈਨੂੰ ਇਹ ਵੀ ਲੱਗਾ ਕਿ ਜੇ ਇੱਕ ਪਰਿਵਾਰ ਦੇ ਭਰਾਵਾਂ ਵਿੱਚ ਮਾਂ-ਪਿਓ ਵੀ ਤਕੜੇ-ਮਾੜੇ ਦਾ ਵਿਤਕਰਾ ਪਾਉਂਦੇ ਨੇ ਤਾਂ ਜਿਹੜੇ ਲੋਕ 'ਧਰਮ ਆਧਾਰਿਤ ਦੇਸ਼ ਜਾਂ ਪਰਿਵਾਰ' ਵਿੱਚ ਰਹਿਣ ਦੀ ਲੜਾਈ ਲੜਦੇ ਨੇ ਕੀ ਓਥੇ ਉਹਨਾਂ ਦੀ ਆਰਥਕ ਵਿਤਕਰੇ ਦੀ ਲੜਾਈ ਖ਼ਤਮ ਹੋ ਜਾਏਗੀ! ਅਸਲੀ ਵਿਤਕਰਾ ਤਾਂ ਜਮਾਤਾਂ ਵਿੱਚ ਪਏ ਪਾੜੇ ਵਾਲਾ ਹੈ। ਪਕੌੜੇ ਵੇਚਣ ਵਾਲੇ ਦੁਕਾਨਦਾਰ ਅਤੇ ਜ਼ਮੀਨ ਗਹਿਣੇ ਕਰਨ ਵਾਲੇ ਗ਼ਰੀਬ ਕਿਰਸਾਣ ਦੀ ਆਪਸ ਵਿੱਚ ਕਾਹਦੀ ਦੁਸ਼ਮਣੀ? ਇੱਕੋ ਜਮਾਤ ਦੇ ਹੋਣ ਕਰਕੇ ਧਾਰਮਿਕ ਦਿਖ ਅਲੱਗ ਹੋਣ ਦੇ ਬਾਵਜੂਦ ਉਹਨਾਂ ਦੋਵਾਂ ਦੇ ਆਪਸੀ ਹਿਤ ਸਾਂਝੇ ਹਨ। ਉਹਨਾਂ ਦੇ ਦੁਸ਼ਮਣ ਤਾਂ ਉਹਨਾਂ ਦਾ ਸ਼ੋਸ਼ਣ ਕਰਨ ਵਾਲੇ ਉਹਨਾਂ ਦੇ ਆਪਣੇ ਹੀ ਧਰਮ ਦੇ ਭਰਾ-ਭਾਈ ਹਨ। ਜੇ ਅਸਲ ਲੜਾਈ ਜਮਾਤੀ ਲੜਾਈ ਹੀ ਹੈ ਤਾਂ ਫਿਰ ਜਮਾਤੀ ਲੜਾਈ ਲੜਨ ਵਾਲੇ ਕਮਿਊਨਿਸਟਾਂ ਦੇ ਹੁੰਦਿਆਂ ਸੁੰਦਿਆਂ ਫਿਰਕੂ ਲੋਕ ਕਿਵੇਂ ਮਾਹੌਲ ਉੱਤੇ ਛਾ ਗਏ ਅਤੇ ਕਮਿਊਨਿਸਟ ਕਿਉਂ ਪ੍ਰਸੰਗਹੀਣ ਹੋ ਕੇ ਰਹਿ ਗਏ? ਇਹ ਤੇ ਇਸਤਰ੍ਹਾਂ ਦੇ ਹੋਰ ਮਸਲੇ ਮੈਂ ਕਹਾਣੀ ਵਿੱਚ ਛੋਹਣ ਦੀ ਕੋਸ਼ਿਸ਼ ਕਰਦਿਆਂ ਮਨੁੱਖੀ ਸੁਭਾ ਦੇ ਬਦਲਦੇ ਸੰਦਰਭਾਂ ਤੇ ਰਿਸ਼ਤਿਆਂ ਦੀ ਅਰਥਹੀਣਤਾ ਨੂੰ ਵੀ ਨਜ਼ਰ ਗੋਚਰੇ ਰੱਖਿਆ।

ਜਲੰਧਰ ਦੇ ਹਰਦਿਆਲ ਨਗਰ ਵਿੱਚ ਪ੍ਰੇਮ ਸਿੰਘ ਚੱਠਾ ਦੇ ਘਰ ਕਹਾਣੀ ਗੋਸ਼ਟੀ ਹੋਈ। ਮੰਨੇ-ਪਰਮੰਨੇ ਲੇਖਕਾਂ ਦੀ ਹਾਜ਼ਰੀ ਵਿੱਚ 'ਭੱਜੀਆਂ ਬਾਹੀਂ' ਅਤੇ ਰਘਬੀਰ ਢੰਡ ਦੀ ਕਹਾਣੀ 'ਸ਼ਾਨੇ-ਪੰਜਾਬ' ਬਾਰੇ ਚਰਚਾ ਹੋਈ। ਪ੍ਰਬੰਧਕਾਂ ਵੱਲੋਂ ਪਾਠਕਾਂ ਦੀਆਂ ਪ੍ਰਾਪਤ ਚਿੱਠੀਆਂ ਦੇ ਆਧਾਰ 'ਤੇ ਇਹ ਦੋ ਕਹਾਣੀਆਂ ਪਿਛਲੇ ਸਾਲ ਦੀਆਂ ਬਿਹਤਰੀਨ ਕਹਾਣੀਆਂ ਮੰਨੀਆਂ ਗਈਆਂ ਸਨ। ਇਸ ਗੋਸ਼ਟੀ ਵਿੱਚ ਪੰਜਾਬ ਦੇ ਕਹਾਣੀਕਾਰਾਂ ਤੇ ਵਿਦਵਾਨਾਂ ਤੋਂ ਇਲਾਵਾ ਗੁਰਦਿਆਲ ਸਿੰਘ ਤੇ ਸੰਤੋਖ ਸਿੰਘ ਧੀਰ ਵਰਗੇ ਵੱਡੇ ਲੇਖਕ ਵੀ ਸ਼ਾਮਲ ਸਨ। ਗੋਸ਼ਟੀ ਦਾ ਕਰਤਾ ਧਰਤਾ ਪ੍ਰੇਮ ਪ੍ਰਕਾਸ਼ ਸੀ।

'ਭੱਜੀਆਂ ਬਾਹੀਂ' ਬਾਰੇ 'ਬਹਿਸ ਦੀ ਸ਼ੁਰੂਆਤ' ਕਰਦਿਆਂ ਭੂਸ਼ਨ ਨੇ ਪਰਚਾ ਪੜ੍ਹਿਆ। ਉਸਨੇ ਜਿੱਥੇ ਕਹਾਣੀ ਦੀ ਪ੍ਰਸੰਸਾ ਕੀਤੀ ਓਥੇ ਇਹ ਸਵਾਲ ਵੀ ਉਠਾਇਆ ਕਿ ਇਸ ਕਹਾਣੀ ਵਿੱਚ ਪੰਜਾਬ ਵਿਚਲੀ ਘੱਟ-ਗਿਣਤੀ ਦੇ ਲੋਕ ਹੌਲੀ ਤੇ ਘੱਟ ਬੋਲਦੇ ਹਨ ਜਦ ਕਿ ਭਾਰੂ ਫ਼ਿਰਕੇ ਦੇ ਲੋਕ ਉੱਚੀ ਅਤੇ ਵਧੇਰੇ ਬੋਲਦੇ ਹਨ! ਕਹਾਣੀ ਬਾਰੇ ਹੋਈ ਚਰਚਾ ਵਿੱਚ ਜਿੱਥੇ ਕਹਾਣੀ ਦੀ ਤਾਰੀਫ਼ ਹੋਈ ਓਥੇ ਸੰਤੋਖ ਸਿੰਘ ਧੀਰ ਤੇ 'ਲੋਕ-ਲਹਿਰ' ਦੇ ਸੰਪਾਦਕ ਸੁਹੇਲ ਸਿੰਘ ਨੇ ਉੱਚੀ ਆਵਾਜ਼ ਵਿੱਚ ਕਹਾਣੀ ਨੂੰ 'ਕਮਿਊਨਿਸਟ-ਵਿਰੋਧੀ' ਐਲਾਨਿਆਂ। ਉਹਨਾਂ ਨੂੰ ਕਹਾਣੀ

ਸਿੱਖਾਂ ਜਾਂ ਅੱਤਵਾਦੀਆਂ ਦੇ ਹੱਕ ਵਿੱਚ ਭੁਗਤਦੀ ਲੱਗਦੀ ਸੀ। ਮੇਰੇ ਮਿੱਤਰ ਸਾਧੂ ਸਿੰਘ ਨੂੰ ਵੀ ਅਜਿਹਾ ਹੀ ਲੱਗਦਾ ਸੀ! ਸੁਹੇਲ ਨੇ ਤਾਂ ਲੋਕ-ਲਹਿਰ ਵਿੱਚ ਕਹਾਣੀ ਦੇ ਖ਼ਿਲਾਫ਼ ਸੰਪਾਦਕੀ ਵੀ ਲਿਖਿਆ।

ਕਹਾਣੀ ਬਾਰੇ ਗੱਲ ਕਰਦਿਆਂ ਮੈਂ ਕਿਹਾ ਕਿ ਕਹਾਣੀ ਵਿੱਚ ਕੋਈ ਪਾਤਰ ਉੱਚੀ ਬੋਲਣ ਨਾਲ ਹੀ ਨਿਆਇਯੁਕਤ ਨਹੀਂ ਹੋ ਜਾਂਦਾ। ਨਾ ਹੀ ਕਿਸੇ ਪਾਤਰ ਦੇ ਹੌਲੀ ਜਾਂ ਥੋੜਾ ਬੋਲਣ ਦਾ ਇਹ ਮਤਲਬ ਹੁੰਦਾ ਹੈ ਕਿ ਉਸਦੇ ਵਿਚਾਰਾਂ ਦਾ ਮਹੱਤਵ ਘਟ ਗਿਆ ਹੈ। ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਉਹਨਾਂ ਧਿਰਾਂ ਨੂੰ 'ਬੁਲਾਉਣ' ਵਾਲੇ ਲੇਖਕ ਦੀ ਦ੍ਰਿਸ਼ਟੀ ਕੀ ਹੈ? ਇਸ ਕਹਾਣੀ ਵਿੱਚ ਉੱਚੀ ਬੋਲਣ ਵਾਲੇ ਪਾਤਰਾਂ ਦਾ ਗੁੱਸਾ 'ਉਸ' ਧਿਰ ਨਾਲ ਹੋਏ ਧੱਕੇ ਪ੍ਰਤੀ ਰੋਸ ਦਾ ਪ੍ਰਗਟਾਵਾ ਹੈ ਤੇ ਘੱਟ ਬੋਲਣ ਵਾਲੇ ਪਾਤਰਾਂ ਦਾ ਸਹਿਮ ਉਹਨਾਂ ਦੀ ਤਤਕਾਲੀਨ ਸਹਿਮੀ ਅਤੇ ਭੈ-ਭੀਤ ਹੋਣ ਵਾਲੀ ਸਥਿਤੀ ਵੱਲ ਸੰਕੇਤ ਹੈ। ਇਸ ਕਹਾਣੀ ਵਿੱਚ ਸਭ ਤੋਂ ਘੱਟ ਬੋਲਣ ਵਾਲਿਆਂ ਵਿਚੋਂ ਇੱਕ ਪਾਤਰ ਧੰਨਾ ਸਿੰਘ ਦਰਜ਼ੀ ਹੈ ਪਰ ਉਸਦੇ ਬੋਲ ਲੇਖਕ ਦੀ ਵਿਚਾਰਧਾਰਾ ਨੂੰ ਪ੍ਰਤੀਬਿੰਬਤ ਕਰਨ ਵਾਲੇ ਹਨ। ਕਹਾਣੀ ਵਿੱਚ ਕਮਿਊਨਿਸਟਾਂ ਦੇ ਵਿਰੋਧ ਦਾ ਭਰਮ ਪੈਣਾ ਵੀ ਲੇਖਕ ਦੀ ਰਚਨਾ-ਦ੍ਰਿਸ਼ਟੀ ਨੂੰ ਡੂੰਘਾਈ ਵਿੱਚ ਜਾਕੇ ਨਾ ਸਮਝਣ ਦਾ ਹੀ ਫ਼ਲ ਹੈ। ਸਮੁੱਚੀ ਕਹਾਣੀ ਵਿਚੋਂ 'ਖਾਮੋਸ਼-ਆਵਾਜ਼' ਤਾਂ ਇਹ ਆਉਂਦੀ ਹੈ ਕਿ ਅਸਲੀ ਲੜਾਈ ਧਰਮ ਜਾਂ ਜ਼ਾਤ ਦੀ ਨਹੀਂ ਸਗੋਂ ਜਮਾਤ ਦੀ ਹੈ ਤੇ ਜਮਾਤੀ ਲੜਾਈ ਦੀ ਗੱਲ ਕਮਿਊਨਿਸਟਾਂ ਤੋਂ ਵੱਧ ਭਲਾ ਕਿਸ ਨੇ ਕਰਨੀ ਹੋਈ! ਪਰ ਦੁੱਖ ਦੀ ਗੱਲ ਹੈ ਕਿ ਕਮਿਊਨਿਸਟਾਂ ਤੋਂ ਇਹ ਲੜਾਈ ਭਲੀ-ਭਾਂਤ ਲੜੀ ਨਹੀਂ ਜਾ ਸਕੀ। ਉਹ ਲੋਕਾਂ ਨੂੰ ਆਪਣੇ ਨਾਲ ਜੋੜਨੋਂ ਅਸਮਰੱਥ ਰਹੇ ਤੇ ਇਤਿਹਾਸ ਉਹਨਾਂ ਦੇ ਹੱਥੋਂ ਤਿਲਕ ਗਿਆ। ਇਸ ਉੱਤੇ ਫ਼ਿਰਕੂ ਤਾਕਤਾਂ ਦਾ ਗ਼ਲਬਾ ਹੋ ਗਿਆ। ਕਹਾਣੀ ਤਾਂ ਇਹ ਅਸਿੱਧਾ ਹਾਉਕਾ ਭਰਦੀ ਹੈ ਕਿ ਕਾਸ਼! ਇਤਿਹਾਸ ਦੀ ਵਾਗ ਡੋਰ ਕਮਿਊਨਿਸਟਾਂ ਦੇ ਹੱਥ ਵਿੱਚ ਰਹਿੰਦੀ! ਕਹਾਣੀ ਵਿੱਚ 'ਸਿੱਖਾਂ' ਦੀ ਗੱਲ ਕਰਨ ਦੀ ਸ਼ਿਕਾਇਤ ਵੀ ਵਾਜਬ ਨਹੀਂ। ਜੇ ਘੱਟ-ਗਿਣਤੀ ਦੇ ਲੋਕ ਉਹਨਾਂ ਨਾਲ ਹੁੰਦੇ ਅਨਿਆਇ ਲਈ ਹਮਦਰਦੀ ਦੇ ਹੱਕਦਾਰ ਹਨ ਤਾਂ ਬਹੁ-ਗਿਣਤੀ ਦੀ ਪੀੜਿਤ ਧਿਰ ਦਾ ਜ਼ਿਕਰ ਕਰਨਾ ਸਿਰਫ਼ ਇਸ ਕਰਕੇ ਹੀ ਇਤਰਾਜ਼ਯੋਗ ਨਹੀਂ ਹੋ ਜਾਂਦਾ ਕਿ ਉਸ ਭਾਈਚਾਰੇ ਦਾ ਇੱਕ ਬਹੁਤ ਹੀ ਛੋਟਾ ਹਿੱਸਾ ਗ਼ਲਤ ਕਾਰਵਾਈਆਂ ਵਿੱਚ ਰੁੱਝਿਆ ਹੋਇਆ ਹੈ।

ਮੇਰੇ ਅੰਦਰਲਾ ਲੇਖਕ ਕਮਿਊਨਿਸਟਾਂ ਨੂੰ ਆਪਣੀ ਧਿਰ ਸਮਝ ਕੇ ਉਹਨਾਂ ਦੀ ਵਾਜਬ ਕਮਜ਼ੋਰੀ 'ਤੇ ਉਂਗਲੀ ਰੱਖ ਰਿਹਾ ਸੀ। ਪਰ ਕੁੱਝ ਕਮਿਊਨਿਸਟਾਂ ਨੂੰ ਆਪਣੀ ਵਾਜਬ ਆਲੋਚਨਾ ਵੀ ਪਸੰਦ ਨਹੀਂ ਸੀ। ਉਹ ਤਾਂ ਉਸ ਵੇਲੇ ਦੀ ਫਿਰਕੂ ਧਿਰ ਦੀ 'ਬੇਕਿਰਕ' ਆਲੋਚਨਾ ਕਰਨ ਵਿੱਚ ਵਿਸ਼ਵਾਸ ਰੱਖਦੇ ਸਨ ਤੇ ਉਸਦੇ ਵਾਜਬ ਗੁੱਸੇ ਅਤੇ ਨਾਰਾਜ਼ਗੀ ਨੂੰ ਅਸਲੋਂ ਘਟਾ ਕੇ ਵੇਖਦੇ ਤੇ ਉਸਦਾ ਗਲ ਘੁੱਟਣਾ ਚਾਹੁੰਦੇ ਸਨ। ਪਰ ਸਾਹਿਤ ਦਾ ਕੰਮ 'ਬੇਕਿਰਕ' ਆਲੋਚਨਾ ਕਰਨਾ ਨਹੀਂ ਸਗੋਂ ਸਭ ਧਿਰਾਂ ਦੇ ਦੁੱਖ ਨੂੰ ਉਸਦੇ ਨੇੜੇ ਹੋ ਕੇ ਸੁਣਨਾ ਤੇ ਉਸਦੇ ਹਿੱਸੇ ਦੀ ਪੀੜ ਲਈ ਬਣਦਾ ਹਾਉਕਾ ਭਰਨਾ ਹੁੰਦਾ ਹੈ। ਮੈਂ ਇਹੋ ਹੀ ਕੰਮ ਕੀਤਾ ਸੀ। ਸਿਆਣੇ ਕਮਿਊਨਿਸਟਾਂ ਨੇ ਮੇਰੇ ਇਸ ਨੁਕਤੇ ਨੂੰ ਸਮਝਿਆ। ਉਹਨਾਂ ਦੀ ਮੇਰੇ ਵੱਲੋਂ ਕਹਾਣੀ ਦੀ ਕੀਤੀ ਵਿਆਖਿਆ ਨਾਲ ਸੰਮਤੀ ਸੀ। 'ਸਿਰਜਣਾ' ਦੇ ਅਗਲੇ ਅੰਕਾਂ ਵਿੱਚ ਭੂਸ਼ਨ ਦਾ ਲੇਖ ਵੀ ਛਪਿਆ ਤੇ ਪਾਠਕਾਂ ਦੇ ਪੱਤਰ ਵੀ। ਕਹਾਣੀ ਬਾਰੇ ਉੱਠੇ ਵਿਰੋਧ ਦੀ ਧੁੰਦ ਛਟ ਗਈ ਸੀ। ਸਿਆਣੇ ਪਾਠਕਾਂ ਦੀ ਲਗਾਤਾਰ ਚੱਲਦੀ ਬਹਿਸ ਨੇ ਕਹਾਣੀ ਦੀ ਆਤਮਾ ਦੇ ਮਰਮ ਨੂੰ ਪਛਾਣ ਲਿਆ ਸੀ। ਇਹਨਾਂ ਦਿਨਾਂ ਵਿੱਚ ਮੈਂ ਕਾਮਰੇਡ ਸੁਹੇਲ ਸਿੰਘ ਨੂੰ ਦੋ ਤਿੰਨ ਚਿੱਠੀਆਂ ਲਿਖੀਆਂ ਕਿ ਉਹ 'ਲੋਕ-ਲਹਿਰ' ਵਿੱਚ ਕਹਾਣੀ ਦੇ ਖ਼ਿਲਾਫ਼ ਲਿਖੇ ਸੰਪਾਦਕੀ ਦੀ ਕਾਪੀ ਮੈਨੂੰ ਭੇਜ ਦੇਵੇ ਤਾਕਿ ਮੈਂ ਉਸ ਵੱਲੋਂ ਪੇਸ਼ ਕੀਤੇ ਨੁਕਤਿਆਂ ਨੂੰ ਠੀਕ ਤਰ੍ਹਾਂ ਸਮਝ ਸਕਾਂ। ਉਸਨੇ ਨਾ ਸੰਪਾਦਕੀ ਲੇਖ ਦੀ ਕਾਪੀ ਭੇਜੀ ਤੇ ਨਾ ਹੀ ਕੋਈ ਜਵਾਬ ਦਿੱਤਾ। ਪਿੱਛੋਂ ਕਿਸੇ ਮਿਲਣੀ ਸਮੇਂ ਉਸ ਕੋਲੋਂ ਇਸ ਖ਼ਾਮੋਸ਼ੀ ਦਾ ਕਾਰਨ ਪੁੱਛਿਆ ਤਾਂ ਉਸਨੇ ਕਿਹਾ, "ਮੇਰੀ ਕਹਾਣੀ ਬਾਰੇ ਰਾਇ ਬਦਲ ਗਈ ਹੈ। ਉਦੋਂ ਮੈਂ ਕਹਾਣੀ ਨੂੰ ਠੀਕ ਨਹੀਂ ਸਾਂ ਸਮਝਿਆ। ਕਹਾਣੀ ਕਿਸੇ ਵੀ ਤਰ੍ਹਾਂ ਕਮਿਊਨਿਸਟਾਂ ਦੇ ਖ਼ਿਲਾਫ਼ ਨਹੀਂ।"

ਮੈਨੂੰ ਉਸਦੀ ਸਪਸ਼ਟਤਾ, ਸਾਦਗੀ ਤੇ ਸੁਹਿਰਦਤਾ ਨੇ ਮੋਹ ਲਿਆ। ਮੇਰੀ ਕਹਾਣੀ ਦਾ ਕੱਟੜ ਵਿਰੋਧੀ ਮੇਰੀ ਕਹਾਣੀ ਦਾ ਪ੍ਰਸ਼ੰਸਕ ਬਣ ਗਿਆ ਸੀ। ਇਹ ਕਰਾਮਾਤ ਉਹਨਾਂ ਆਲੋਚਕਾਂ-ਪਾਠਕਾਂ ਦੀ ਸੀ ਜਿਨ੍ਹਾਂ ਨੇ ਕਹਾਣੀ ਨੂੰ ਰਿੜਕ ਰਿੜਕ ਕੇ ਉਸਦੇ ਸੱਚ ਨੂੰ ਨਿਤਾਰ ਕੇ ਉੱਪਰ ਲੈ ਆਂਦਾ ਸੀ।

ਚਲਦਾ...



# ਪੌਣਾਂ ਦੇ ਵਿਚ ਘੁਲੀ ਸੁਗੰਧੀ

(ਸ਼ਹੀਦ 'ਭਗਤ ਸਿੰਘ' ਦੇ ਜਨਮ ਦਿਵਸ ਨੂੰ ਸਮਰਪਿਤ)



—ਪ੍ਰੋ. ਜਸਵੰਤ ਸਿੰਘ ਕੈਲਵੀ

'ਭਗਤ' ਜੰਮਿਆ, ਭਰਿਆ ਵਿਹੜਾ, ਖੁਸ਼ੀਆਂ ਚਾਅਵਾਂ ਨਾਲ।
ਪੌਣਾਂ ਦੇ ਵਿਚ ਘੁਲੀ ਸੁਗੰਧੀ ਉਸਦੇ ਸਾਹਵਾਂ ਨਾਲ।
'ਭਗਤ' ਜੰਮਿਆ..............................।

ਏਸ ਪੰਜਾਬ ਦੀ ਧਰਤ ਤੇ ਜੰਮੇ, ਅਣਖੀ ਯੋਧੇ, ਸੂਰੇ,
ਗੁਰੂ, ਪੀਰ ਤੇ ਭਗਤ, ਤਪੱਸਵੀ, ਨਾਮ ਦੇ ਰੰਗ ਸਰੂਰੇ।
ਕਈ ਸ਼ਹੀਦ, ਬਹਾਦਰ, ਸਿਰਲੱਥ, ਮੌਤ ਨੂੰ ਵੱਟਦੇ ਘੂਰੇ।
ਝੂਲ ਗਏ ਕਈ ਫਾਂਸੀ ਉਤੇ, ਲੈ ਕੇ ਖ਼ਾਬ ਅਧੂਰੇ।
'ਭਗਤ ਸਿੰਘ' ਦੀ ਕਹਿਣ ਕਹਾਣੀ ਬਿਰਖ਼ ਹਵਾਵਾਂ ਨਾਲ।
ਪੌਣਾਂ ਦੇ ਵਿਚ ਘੁਲੀ ਸੁਗੰਧੀ.....................।

ਅਰਜਨ ਸਿੰਘ ਦਾ ਪਿਆਰਾ ਪੋਤਾ, ਕਿਸ਼ਨ ਸਿੰਘ ਦਾ ਲਾਲ।
ਵਿੱਦਿਆਵਤੀ ਮਾਂ ਦਾ ਜਣਿਆਂ ਇਹ ਤੇਜੱਸਵੀ ਬਾਲ।
ਇਨਕਲਾਬ ਦਾ ਸੂਰਜ ਉਗਿਆ, ਜਿਸਦਾ ਅਜਬ ਜਲਾਲ।
ਬਚਪਨ ਵਿਚ ਬੰਦੂਖਾਂ ਬੀਜੇ, ਵੇਖੋ ! ਕਰੇ ਕਮਾਲ !
ਵੱਡੇ ਵੱਡੇ ਕੰਮ ਉਸ ਕੀਤੇ, ਨਿੱਕੀਆਂ ਬਾਹਵਾਂ ਨਾਲ।
ਪੌਣਾਂ ਦੇ ਵਿਚ ਘੁਲੀ ਸੁਗੰਧੀ..................।

ਅਠਾਈ ਸਤੰਬਰ, ਸੰਨ ਉੱਨੀ ਸੌ ਸੱਤ ਵਿਚ ਬਾਲਕ ਆਇਆ।
ਦੇਸ਼ ਭਗਤ ਪਰਿਵਾਰ ਦੀ ਰਹਿਣੀ, ਉਸ ਤੇ ਰੰਗ ਚੜ੍ਹਾਇਆ।
'ਅਜੀਤ', 'ਸਵਰਨ' ਚਾਚਿਆਂ ਉਸਨੂੰ ਚੁੱਕ ਚੁੱਕ ਗੋਦ ਖਿਡਾਇਆ,
ਸਦੀ ਬੀਤ ਗਈ, ਸਦੀਆਂ ਤੇ ਪਰ ਰਹਿਣਾ ਉਸਦਾ ਸਾਇਆ।
ਵਾਰ ਗਿਆ ਉਹ ਦੇਸ਼ ਤੋਂ ਜਿੰਦੜੀ, ਲੜਿਆ ਕਾਵਾਂ ਨਾਲ।
ਪੌਣਾਂ ਦੇ ਵਿਚ ਘੁਲੀ ਸੁਗੰਧੀ....................।

ਦੇਸ਼ ਗੁਲਾਮੀ ਵਿਚ ਜਕੜਿਆ, ਛਾਇਆ ਜ਼ੁਲਮ ਹਨੇਰਾ।
ਹਰ ਵੇਲੇ ਉਹ ਸੋਚਾਂ ਸੋਚੇ ਆਵੇ ਸੁਰਖ਼ ਸਵੇਰਾ,
ਸਿਰਲੱਥਾਂ ਦੀ ਢਾਣੀ ਰਲਿਆ ਕਰਕੇ ਪੱਕਾ ਜੇਰਾ,
ਵਿਚ ਅਸੰਬਲੀ ਬੰਬ ਸੁੱਟਿਆ, ਮਾਹਿਆ ਪੰਥ ਲੰਮੇਰਾ,
ਧੁੱਧਾਂ ਦੇ ਉਹ ਅੰਗ ਸੰਗ ਤੁਰਿਆ, ਤੁਰਿਆ ਛਾਵਾਂ ਨਾਲ
ਪੌਣਾਂ........................................।

ਤੇਈ ਮਾਰਚ ਸੰਨ ਕੱਤੀ ਵਿਚ, ਦਿੱਤੀ ਉਸ ਕੁਰਬਾਨੀ।
ਝੂਲ ਗਿਆ ਉਹ ਫਾਂਸੀ ਉਤੇ, ਆਪਣੀ ਵਾਰ ਜੁਆਨੀ
ਰੰਗ ਗਿਆ ਇਤਿਹਾਸ ਨੂੰ ਸੂਰਾ, ਇਨਕਲਾਬ ਦਾ ਬਾਨੀ।
ਸਫਲ ਹੋਊਗਾ ਸਾਡਾ ਜੀਵਨ, ਸਾਡੀ ਇਹ ਜ਼ਿੰਦਗਾਨੀ
ਪਾਵਾਂਗੇ ਜੇ ਸਾਂਝ ਕੈਲਵੀ ਉਸਦੇ ਰਾਹਵਾਂ ਨਾਲ।
ਪੌਣਾਂ ਦੇ ਵਿਚ ਘੁਲੀ ਸੁਗੰਧੀ ਉਸਦੇ ਸਾਹਵਾਂ ਨਾਲ।

'ਭਗਤ' ਜੰਮਿਆ ਭਰਿਆ ਵਿਹੜਾ ਖੁਸ਼ੀਆਂ ਚਾਅਵਾਂ ਨਾਲ।

੧੧੮/੫ ਗੁਰੂ ਅਰਜਨ ਦੇਵ ਨਗਰ,
ਫਿਰੋਜ਼ਪੁਰ ਸ਼ਹਿਰ-੧੫੨੦੦੨
ਮੋਬ-੯੮੭੮੩-੮੧੪੭੪



—ਗੁਰਭਜਨ ਗਿੱਲ

# ਚਾਰ ਗ਼ਜ਼ਲਾਂ

(੧)

ਪੂਰਨ ਪੁੱਤ ਪਰਦੇਸੀਂ ਜਦ ਵੀ ਕਰਨ ਕਮਾਈਆਂ ਤੁਰ ਜਾਂਦੇ ਨੇ।
ਕੱਚੇ ਕੋਠੇ ਸਣੇ ਬਨੇਰੇ, ਭੁਰਦੇ ਭੁਰਦੇ ਭੁਰ ਜਾਂਦੇ ਨੇ।

ਘਰ ਦਾ ਨਾਂ ਤਾਂ 'ਰੈਣ ਬਸੇਰਾ' ਰੱਖ ਲਿਆ ਸੀ ਵੇਖਾ ਵੇਖੀ,
ਯਾਦ ਨਹੀਂ ਸੀ, ਸਗਲ ਮੁਸਾਫ਼ਿਰ, ਰਾਤਾਂ ਕੱਟ ਕੇ ਤੁਰ ਜਾਂਦੇ ਨੇ।

ਰਾਤੀਂ ਅੰਬਰੀਂ ਚੰਨ ਚੜ੍ਹਿਆ, ਕੁਝ ਤਾਰੇ ਲਿਸ਼ਕੇ, ਚਲੇ ਗਏ ਨੇ,
ਠੋਸ ਹਕੀਕਤ ਦਿਨ ਦੇ ਪੱਲੇ, ਮੋਮੀ ਸੁਪਨੇ ਖੁਰ ਜਾਂਦੇ ਨੇ।

ਜੇ ਧਰਤੀ ਦੇ ਨੇੜੇ ਰਹੀਏ, ਵਣ ਤ੍ਰਿਣ ਨਾਲ ਦੋਸਤੀ ਰੱਖੀਏ,
ਤੁਰਦੇ ਫਿਰਦੇ, ਗ਼ਜ਼ਲਾਂ ਵਰਗੇ, ਕਿੰਨੇ ਫੁਰਨੇ ਫੁਰ ਜਾਂਦੇ ਨੇ।

ਧਰਤ ਸਮੁੰਦਰ, ਅੰਬਰ ਗਾਵੇ, ਸੁਰ ਸਾਹਵਾਂ ਵਿਚ ਘੁਲਦੀ ਜਾਵੇ,
ਕਣ ਕਣ ਵਿਚ ਖੁਸ਼ਬੋਈ ਵਾਂਗੂੰ, ਸ਼ਬਦ ਸਰੂਰੇ ਗੁਰ ਜਾਂਦੇ ਨੇ।

ਧਰਤ ਤਪੰਦੜੀ ਕਣੀਆਂ ਲੋੜੇ, ਸ਼ਾਇਰ ਹੈਂ ਤੂੰ ਖੁੱਲ੍ਹ ਕੇ ਵਰ੍ਹ ਜਾ,
ਬੋਲ ਇਲਾਹੀ ਵੇਖੀਂ ਕਿੱਦਾਂ, ਰੂਹ ਦੇ ਅੰਦਰ ਧੁਰ ਜਾਂਦੇ ਨੇ।

ਵਕਤ ਬੜਾ ਹੀ ਜ਼ਾਲਮ ਸਾਈਂ, ਸਭ ਪਹਿਚਾਣੇ ਅਸਲੀ ਨਕਲੀ,
ਬਿਰਖ਼ ਸਲਾਮਤ ਰਹਿੰਦਾ, ਸਾਏ ਨੇਰ੍ਹੇ ਦੇ ਵਿਚ ਖੁਰ ਜਾਂਦੇ ਨੇ।

(੨)

ਜ਼ਿੰਦਗੀ ਦਾ ਹੱਕ ਖੋਹਵਣ ਵਾਲੇ, ਬੋਲਣ ਦਾ ਹੱਕ ਮੰਗ ਰਹੇ ਨੇ।
ਜਦ ਜੀਅ ਚਾਹੇ, ਜਿਉਂ ਜੀਅ ਚਾਹੇ, ਵਕਤ ਨੂੰ ਸੂਲੀ ਟੰਗ ਰਹੇ ਨੇ।

ਸੱਥਰ ਵਿਛਦੇ ਵੇਖ, ਬਾਘੀਆਂ ਪਾਉਂਦੇ ਪਾਉਂਦੇ, ਇਹ ਕੀਹ ਹੋਇਆ,
ਆਪਣੀ ਵਾਰੀ ਮਿੱਟੀ ਹੋ ਗਏ, ਹੁਣ ਕਿਉਂ ਮਰਨੋਂ ਸੰਗ ਰਹੇ ਨੇ।

ਸ਼ਬਦਾਂ ਓਹਲੇ ਲੁਕਣ ਮਚਾਈਆਂ, ਖੇਡਣ ਵਾਲੇ ਖੇਖਣਹਾਰੇ,
ਥੋੜ੍ਹੇ ਬਹੁਤੇ ਫ਼ਰਕ ਨਾਲ ਸਭ ਹਥਿਆਰਾਂ ਦਾ ਅੰਗ ਰਹੇ ਨੇ।

ਧਰਤੀ ਦੀ ਮਰਿਆਦਾ ਵਿਚੋਂ, ਸ਼ਾਸਤਰਾਂ ਨੂੰ ਪਿੱਛੇ ਕਰਕੇ,
ਸਿਰਫ਼ ਸ਼ਸਤਰਾਂ ਨੂੰ ਹੀ ਪੂਜੇ, ਹਰ ਵੈਰੀ ਦੇ ਢੰਗ ਰਹੇ ਨੇ।

ਸੱਜੇ ਹੱਥ ਤੋਂ ਚੋਰੀ ਚੋਰੀ, ਖੱਬਾ ਹੱਥ ਭਲਾ ਕੀਹ ਕਰਦਾ?
ਵਕਤ ਗੁਆ ਕੇ ਅਕਲਾਂ ਵਾਲੇ, ਹੁਣ ਕਿਉਂ ਏਨੇ ਦੰਗ ਰਹੇ ਨੇ।

ਚਿੱਟਾ ਪਰਚਮ ਹੱਥੀਂ ਲੈ ਕੇ, ਅਮਨ ਕੂਕਦੇ ਕਾਤਲ ਟੋਲੇ,
ਸਾਡਾ ਖ਼ੂਨ ਕਸ਼ੀਦ ਕੇ ਸਾਨੂੰ, ਆਪਣੇ ਰੰਗ ਵਿਚ ਰੰਗ ਰਹੇ ਨੇ।

ਨਾ ਬਾਬਰ ਹੁਣ ਕਾਬਲੋਂ ਆਵੇ, ਨਾ ਹੀ ਲਸ਼ਕਰ ਯੁੱਧ ਮਚਾਵੇ,
ਰੂਹ ਦੇ ਉੱਪਰ ਕਬਜ਼ਾ ਕਰਕੇ, ਹੁਣ ਤਾਂ ਜਾਬਰ ਡੰਗ ਰਹੇ ਨੇ।

(੩)

ਹਾਉਕੇ ਜਦ ਵੀ ਏਦਾਂ ਪੱਥਰ ਹੋ ਜਾਂਦੇ।
ਅੱਥਰੂ ਆ ਕੇ ਜੰਮੀ ਰੱਤ ਨੂੰ ਧੋ ਜਾਂਦੇ।

ਕੁਝ ਕੌਡਾਂ ਲਈ ਵਿਕਦੇ ਬੰਦੇ ਵੇਖੇ ਨੇ,
ਅੰਨੇ ਬੋਲੇ ਲਾਲਚ ਖਾਤਰ ਹੋ ਜਾਂਦੇ।

ਦੋਧੇ ਵਸਤਰ, ਬਗਲੇ ਇਕ ਲੱਤ ਭਾਰ ਖੜ੍ਹੇ,
ਬਹੁਤ ਨਿਮਾਣੇ, ਚਤੁਰ ਸ਼ਿਕਾਰੀ ਹੋ ਜਾਂਦੇ।

ਬੰਦੇ ਦੀ ਵਲਦੀਅਤ ਪੈਦਾ ਜਦ ਬਣਸਾ
ਰਿਸ਼ਤੇ ਨਾਤੇ ਅੰਨੇ ਕਾਣੇ ਹੋ ਜਾਂਦੇ।

ਵਰ੍ਹ ਜਾਂਦਾ ਜੇ ਬੱਦਲ ਸਾਡੇ ਪਿੰਡ ਤੇ ਵੀ,
ਜੀਆਂ ਖ਼ਾਤਰ ਖਾਣ ਨੂੰ ਦਾਣੇ ਹੋ ਜਾਂਦੇ।

ਜਿਹੜੇ ਲੋਕੀਂ ਧਰਤੀ ਮਾਂ ਨੂੰ ਮਾਂ ਸਮਝਣ,
ਆਪਣੀ ਰੱਤ ਵਿਚ ਤਨ ਦੀ ਮਿੱਟੀ ਗੋ ਜਾਂਦੇ।

ਮੇਰੀ ਜ਼ਾਤ ਔਕਾਤ ਨਹੀਂ ਸੀ ਲਿਖ ਸਕਦਾ,
ਕਈ ਵਾਰੀ ਬੱਸ 'ਸ਼ਬਦ' ਸਿਆਣੇ ਹੋ ਜਾਂਦੇ !

(੪)

ਤੈਨੂੰ ਜੇ ਦਸਤਾਰ ਵੀ ਸਿਰ ਤੇ ਭਾਰੀ ਹੈ।
ਸਮਝ, ਪ੍ਰਾਹੁਣੀ ਫਿਰ ਤੇਰੀ ਸਿਰਦਾਰੀ ਹੈ।

ਜੇ ਤੇਰਾ ਮੂੰਹ ਦੁਖੇ ਪੰਜਾਬੀ ਬੋਲਦਿਆਂ,
ਏਦਾਂ ਹੀ ਤਾਂ ਜੜ੍ਹ ਕੇ ਫਿਰਦੀ ਆਰੀ ਹੈ।

ਧਰਤੀ ਦੀ ਮਰਿਆਦਾ ਕੌਣ ਸੰਭਾਲੇਗਾ,
ਧੀਆਂ ਪੁੱਤਰਾਂ ਦੀ ਇਹ ਜ਼ੁੰਮੇਵਾਰੀ ਹੈ।

ਬੋਲ ਸਲਾਮਤ ਰੱਖੀਂ, ਜੇ ਤੂੰ ਜੀਣਾ ਏਂ,
ਨਿਰਸ਼ਬਦੇ ਦਾ ਜੀਵਨ ਵੀ ਕਿਸ ਕਾਰੀ ਹੈ।

ਨਾਨਕ, ਬੁੱਲ੍ਹਾ, ਵਾਰਿਸ, ਬਾਹੂ ਜਾਂ ਫਿਰ ਕੌਣ?
ਪਿੱਛੋਂ ਮੈਨੂੰ 'ਵਾਜ਼ ਕਿਸੇ ਨੇ ਮਾਰੀ ਹੈ।

ਗਰਦਨ ਸਿੱਧੀ ਰੱਖਣਾ ਕੋਈ ਸਹਿਲ ਨਹੀਂ,
ਤੂੰ ਕੀਹ ਜਾਣੇ, ਕਿੰਨੀ ਕੀਮਤ ਤਾਰੀ ਹੈ।

ਸੀਸ ਤਲੀ ਤੇ, ਧਰਦੇ ਲੋਕੀਂ ਮੋਏ ਨਹੀਂ,
ਸਫ਼ਰ ਨਿਰੰਤਰ ਹਾਲੇ ਤੱਕ ਵੀ ਜਾਰੀ ਹੈ।

'ਊੜਾ ਐੜਾ' ਪਿੰਡਾਂ ਦੇ ਵਿਚ ਰੁਲ ਚੱਲਿਆ,
ਏ ਬੀ ਸੀ ਦੀ ਹੁਕਮਰਾਨ ਸੰਗ ਯਾਰੀ ਹੈ।

ਮੋਹਰਾਂ ਵਾਲਾ ਸ਼ੇਰ, ਕਤੂਰਾ ਬਣ ਬੈਠਾ,
ਸੱਚ ਪੁੱਛ ਤਾਂ ਲਾਅਣਤ ਦਾ ਅਧਿਕਾਰੀ ਹੈ।



—ਲਖਵਿੰਦਰ ਸਿੰਘ ਬਾਜਵਾ

# ਪਰਿਵਰਤਨ

ਸ਼ੰਕਾ ਵਾਦੀ ਪੁੱਛਦਾ ਸ਼ੰਕਾ ਦਾ ਮਾਰਾ
ਕੀਤਾ ਗੁਰ ਜਗਜੀਤ ਨੇ ਨਹੀਂ ਕੋਈ ਇਸ਼ਾਰਾ
ਮੈਂ ਸਮਝਿਆ ਠੀਕ ਸੀ ਚੁੱਪ ਰਹਿਣਾ ਭਾਈ
ਕੀਹਦੇ ਕੀਹਦੇ ਨਾਲ ਕਰਾਂਗਾ ਮਗਜ਼ ਖਪਾਈ
ਬੋਲ ਬੋਲ ਜਦ ਬਹੁਤਿਆਂ ਨੇ ਬਹੁਤ ਸਤਾਇਆ
ਤਾਂ ਹੋ ਕੇ ਮਜਬੂਰ ਮੈਂ ਸੱਚ ਆਖ ਸੁਣਾਇਆ

ਜਦੋਂ ਗੁਰਾਂ ਬੰਗਲੌਰ ਦੀ ਸੀ ਚਾਬੀ ਮੰਗੀ
ਚਰਨਾਂ ਵਿਚ ਰੱਖ ਹੱਸ ਕੇ ਗੱਲ ਕੀਤੀ ਚੰਗੀ
ਵਾਪਸ ਓਵੇਂ ਪਾਤਸ਼ਾਹ ਫਿਰ ਹੱਸ ਫੜਾਈ
ਇਹ ਇਸ਼ਾਰਾ ਸਮਝਿਆ ਕਿਓਂ ਤੁਸਾਂ ਨਾ ਭਾਈ

ਪਿਛੋਂ ਗੜ੍ਹ ਮਸਤਾਨ ਦੀ ਚਾਬੀ ਪਕੜਾ ਕੇ
ਚਾਰਜ ਟਿੱਬਿ ਵਾਲੜਾ ਹੱਥੀਂ ਸੰਭਲਾ ਕੇ
ਵਿਦਿਆਲੇ ਤੇ ਕਾਲਜ ਦੀ ਕੁੱਲ ਜ਼ਿੰਮੇਵਾਰੀ।
ਠਾਕਰ ਉਦੈ ਸਿੰਘ ਦੇ ਕਿਓਂ ਸਿਰ ਸੀ ਡਾਰੀ

ਜਦੋਂ ਅਪੋਲੋ ਹਸਪਤਾਲ ਹੋ ਸੀ ਬਣਵਾਇਆ
ਠਾਕਰ ਉਦੈ ਸਿੰਘ ਤੋਂ ਫਿਰ ਸੰਤ ਬਣਾ ਕੇ
ਰਸਨਾ ਉਤੋਂ ਉਚਰਿਆ ਖੁਦ ਆਪ ਸੁਣਾ ਕੇ
ਦਿੱਤੀ ਭੈਣੀ ਸਾਹਿਬ ਦੀ ਕੁਲ ਜ਼ਿੰਮੇਵਾਰੀ
ਸਾਰੀ ਸੰਗਤ ਵਿਚ ਸੀ ਗੱਲ ਸਾਫ਼ ਉਚਾਰੀ

ਕ੍ਰਿਪਾ ਕਰੋ ਦੁਫੇੜ ਦਾ ਮਸਲਾ ਹੱਲ ਹੋਵੇ
ਹੱਥ ਜੋੜ ਕੇ ਉਦੈ ਸਿੰਘ ਵਿਚ ਚਰਨ ਖਲੋਵੇ
ਗੁਰਾਂ ਕਿਹਾ ਮੁਸਕਰਾ ਕੇ ਬੱਸ ਏਨਾ ਕਹਿਣੈ
ਸਭ ਕੁਝ ਏਥੇ ਠੀਕ ਤੂੰ ਆਪੇ ਕਰ ਲੈਣੈ

ਜੇ ਫੇਰ ਵੀ ਕਿਸੇ ਦੇ ਸ਼ਕ ਦਿਲ ਵਿਚ ਹੋਵੇ
ਫੁੱਲ ਵਾਲੀ ਤਸਵੀਰ ਹੀ ਸਭ ਧੋਣੇ ਧੋਵੇ
ਇਕ ਫੁੱਲ ਸਿਰ ਤੇ ਟੰਗ ਕੇ ਹੱਥ ਹੋਰ ਫੜਾ ਕੇ
ਉਦੈ ਸਿੰਘ ਵੱਲ ਤਕਦੇ ਸਤਿਗੁਰ ਮੁਸਕਰਾ ਕੇ
ਤਾਜ ਤਖਤ ਦੋਏ ਗੁਰਾਂ ਨੇ ਬਖਸ਼ੇ ਖੁਸ਼ ਹੋ ਕੇ
ਬਖਸ਼ਸ਼ ਰਸ ਦੇ ਸਾਗਰੀਂ ਚੁੱਪ ਬੋਲ ਡੁਬੋ ਕੇ
ਹਾਕੀ ਚੜ੍ਹਦੀ ਕਲਾ ਵਿਚ ਇਹ ਕਲਾ ਵਖਾਈ
ਮੂੰਹ ਵਿਚ ਉਂਗਲਾਂ ਪਾ ਕੇ ਤੱਕ ਰਹੀ ਲੋਕਾਈ

ਨਾਮਧਾਰੀ ਸੀਡਜ਼ ਦੀਆਂ ਜੱਗ ਧੁੰਮਾਂ ਪਈਆਂ
ਕ੍ਰਿਪਾ ਗੁਰ ਜਗਜੀਤ ਦੀ ਤੋਂ ਬਿਨ ਹੋ ਗਈਆਂ
(ਜੇ) ਹੋਰ ਕਿਸੇ ਤੇ ਦਸੋ ਏਨੀ ਮਿਹਰਬਾਨੀ
ਤੋੜ ਵਗਾਵਾਂ ਆਪਣੀ ਮੈਂ ਫਾਨੀ ਕਾਨੀ

ਦੱਸੋ ਹੋਰ ਕਿਸੇ ਨੇ ਇੰਜ ਬਚਨ ਨਿਭਾਇਐ
ਗੁਰਾਂ ਪ੍ਰੇਮ ਕੀ ਹੋਰ ਤੇ ਏਨਾਂ ਪ੍ਰਗਟਾਇਐ
ਅੱਖਾਂ ਤੋਂ ਅਗਿਆਨਤਾ ਦਾ ਪਰਦਾ ਲਾਹੋ
ਭਰਮ ਭੁਲੇਖੇ ਵਿਚ ਨਾ ਰਾਹ ਔਝੜ ਜਾਓ

ਲਹਿਣੈ ਪਾਈ ਨਾਲ ਸੀ ਜਿੱਦਾਂ ਨਰਮਾਈ
ਓਹੋ ਖੇਡ ਸਤਿਗੁਰਾਂ ਅੱਜ ਫੇਰ ਵਖਾਈ
ਜੇਕਰ ਫਿਰ ਵੀ ਬਾਜਵਾ ਮਨ ਅਜੇ ਨਾ ਮੰਨੇ
ਸਤਿਗੁਰ ਹੀ ਫਿਰ ਓਸਨੂੰ ਲਾ ਸਕਦੈ ਬੰਨੇ
ਵਿਚ ਭੁਲੇਖੇ ਭੁਲਿਓ ਆ ਲੱਗੋ ਚਰਨੀ
ਨਹੀਂ ਤੇ ਜੈਸੀ ਕਰੋਗੇ ਵੈਸੀ ਪਊ ਭਰਨੀ।

ਜਗਜੀਤ ਨਗਰ (ਹਰੀਪੁਰਾ),
ਸਿਰਸਾ (ਹਰਿਆਣਾ)-੧੨੫੦੭੫
ਮੋਬ-੯੪੧੬੭-੩੪੫੦੬

## ਬਾਣੀ ਗੁਰੂ ਗ੍ਰੰਥ ਸਾਹਿਬ ਦੀ

—ਰਮੇਸ਼ ਬੱਗਾ ਚੋਹਲਾ

ਕਰਕੇ ਸਭ ਦੂਰ ਵਿਤਕਰੇ ਆਪਸ ਵਿਚ ਜੋੜਦੀ।
ਬਾਣੀ ਗੁਰੂ ਗ੍ਰੰਥ ਸਾਹਿਬ ਦੀ ਭਰਮਾਂ ਨੂੰ ਤੋੜਦੀ।
ਸਮਝੇ ਜੋ ਕੋਈ ਨਾ ਦੇਖੇ,
ਹੁੰਦਾ ਉਹ ਵਿਚ ਭੁਲੇਖੇ,
ਆਖਿਰ ਨੂੰ ਹੋਣੇ ਲੇਖੇ, ਕਹਿ ਕੇ ਝੰਜੋੜ ਦੀ।
ਬਾਣੀ..............................।
ਸੇਵਾ ਤੇ ਸਿਮਰਨ ਕਰੀਏ,
ਮਾਲਕ ਤੋਂ ਸਦਾ ਹੀ ਡਰੀਏ,
ਦੁਖੀਆਂ ਦੀ ਹਾਮੀ ਭਰੀਏ ਇਹੀ ਸਭ ਲੋੜਦੀ।
ਬਾਣੀ..............................।
ਸੁੱਚੀ ਕਰੋ ਕਿਰਤ ਕਮਾਈ,
ਇਸ ਵਿਚ ਹੁੰਦੀ ਵਡਿਆਈ,
ਤੱਕੀਏ ਨਾ ਚੀਜ਼ ਪਰਾਈ, ਚਾਹੇ ਕਰੋੜ ਦੀ।
ਬਾਣੀ............................।
ਜਾਤਾਂ ਦੇ ਛੱਡ ਦਿਓ ਝੇੜੇ,
ਵਾਧੂ ਨਾ ਕਰੋ ਬਖੇੜੇ,
ਕਰਮਾਂ ਨਾਲ ਦੂਰ ਜਾਂ ਨੇੜੇ, ਗੱਲ ਨਿਚੋੜ ਦੀ।
ਬਾਣੀ............................।
ਭੁੱਲਿਆਂ ਨੂੰ ਰਾਹੇ ਪਾਉਂਦੀ,
ਵੈਰੀ ਨੂੰ ਮੀਤ ਬਣਾਉਂਦੀ,
ਰੱਬ ਨੂੰ ਜੋ ਕਾਰ ਨਾ ਭਾਉਂਦੀ, ਉਸ ਤੋਂ ਇਹ ਹੋੜ ਦੀ।
ਬਾਣੀ ਗੁਰੂ .......................।
ਪੜ੍ਹ ਕੇ ਜੋ ਸੋਚ ਵਿਚਾਰੇ,
ਉਸ ਦਾ ਇਹ ਜਨਮ ਸਵਾਰੇ,
'ਚੋਹਲੇ' ਦੀ ਕਲਮ ਉਚਾਰੇ, ਉਸਨੂੰ ਜੋ ਅਹੁੜਦੀ।
ਬਾਣੀ ਗੁਰੂ ਗ੍ਰੰਥ ਸਾਹਿਬ ਦੀ ਆਪਸ ਵਿਚ ਜੋੜਦੀ।

*#੧੩੪੮/੧੭/੧ ਗਲੀ ਨੰ. ੮*
*ਰੈਬੋਵਾਲ ਖੁਰਦ (ਲੁਧਿ.)*
*ਮੋਬ-੯੪੬੩੧-੩੨੭੧੯*

## ਸਤਿਗੁਰੂ ਉਦੈ ਸਿੰਘ

—ਰਣਜੀਤ ਕੌਰ 'ਜੀਤ'

ਬ੍ਰਿਹਾਂ ਦੇ ਫੱਟ ਮਿਲਾਵਣ ਲਈ
ਤੱਪਦੇ ਹਿਰਦੇ ਠਾਰਨ ਲਈ
ਦੁੱਖੀਆਂ ਦੇ ਦੁੱਖ ਨਿਵਾਰਣ ਲਈ
ਲੌ ਆ ਗਿਆ ਸਤਿਗੁਰੂ ਉਦੈ ਸਿੰਘ

ਚੀਨੀ ਵਾਲੇ ਦੀ ਜੋਤ ਨਿਰਾਲੀ ਏ
ਹੈ ਇਹ ਵਕਤ ਵਕਤ ਦਾ ਵਾਲੀ ਏ
ਹੁਣ ਇਸਨੇ ਹੈ ਡੋਰ ਸੰਭਾਲੀ ਏ
ਭੁਲੇਖੇ ਪਾ ਗਿਆ ਸਤਿਗੁਰੂ ਉਦੈ ਸਿੰਘ

ਇਹ ਗੱਦੀ ਹੈ ਚੀਨੀ ਵਾਲੇ ਦੀ
ਉਹਦੀ ਸ਼ਕਤੀ ਹੀ ਸੰਭਾਲੇਗੀ
ਚਰਨੀਂ ਸੰਸਾਰ ਝੁਕਾ ਲਏਗੀ
ਦੁਨੀਆਂ ਤੇ ਛਾ ਗਿਆ ਉਦੈ ਸਿੰਘ

ਗਲੇ ਲਾਣ ਸੰਗਤ ਨੂੰ ਟੁਰ ਪਏ ਨੇ
ਟੁੱਟੀਆਂ ਗੰਡਣ ਨੂੰ ਮੁੜ ਪਏ ਨੇ
ਮੁਰਝਾਏ ਚੇਹਰੇ ਖਿੜ ਪਏ ਨੇ
ਬੇੜੇ ਪਾਰ ਲਾ ਗਿਆ ਉਦੈ ਸਿੰਘ

ਆਓ ਸਭ ਦੁਨੀਆਂ ਦੇ ਲੋਕੋ
ਇਸ ਦਰ ਤੇ ਸੀਸ ਝੁਕਾ ਲਈਏ
ਅੱਜ ਰਹਿਮਤ ਦਾ ਦਰ ਖੁਲ੍ਹਿਆ ਏ
ਆਓ 'ਜੀਤ' ਭੁਲਾਂ ਬਖਸ਼ਾ ਲਈਏ
ਜੱਗ ਤਾਰਨ ਆ ਗਿਆ ਉਦੈ ਸਿੰਘ

ਬ੍ਰਿਹਾਂ ਦੇ ਫੱਟ ਮਿਲਾਵਣ ਲਈ
ਤੱਪਦੇ ਹਿਰਦੇ ਠਾਰਨ ਲਈ
ਦੁੱਖੀਆਂ ਦੇ ਦੁੱਖ ਨਿਵਾਰਣ ਲਈ
ਲੌ ਆ ਗਿਆ ਸਤਿਗੁਰੂ ਉਦੈ ਸਿੰਘ

*-ਸਾਹਿਬਾਬਾਦ (ਦਿੱਲੀ)*
*ਮੋਬ-੯੮੧੦੩-੨੭੨੦੫*

## ਗੁਰਗੱਦੀ ਦੇ ਵਾਰਿਸ

# ਨਵਜਯੋਤ ਉਦੈ

—ਹਰਜਿੰਦਰ ਸਿੰਘ ਕੰਵਲ (ਕਵੈਂਟਰੀ-ਯੂ.ਕੇ)

ਇਹ ਲੇਖ ਲਿਖਣ ਦੀ ਜ਼ਰੂਰਤ ਤਾਂ ਪਈ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੇ ਪਰਲੋਕ ਗਮਨ ਤੋਂ ਬਾਅਦ, ਆਪ ਜੀ ਦੇ ਆਸਣ ਉਤੇ ਪੂਜਯ ਮਾਤਾ ਸ੍ਰੀ ਚੰਦ ਕੌਰ ਜੀ ਨੇ, ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਸ੍ਰੀ ਠਾਕੁਰ ਉਦੇ ਸਿੰਘ ਜੀ ਨੂੰ ਸੁਸ਼ੋਬਤ ਹੋਣ ਦਾ ਆਦੇਸ਼ ਦਿਤਾ। ਸ੍ਰੀ ਠਾਕੁਰ ਜੀ, ਜਿਸਨੂੰ ਸ੍ਰੀ ਸਤਿਗੁਰੂ ਜੀ ਆਪਣੇ ਪੁੱਤਾਂ ਵਾਂਗੂੰ ਸਮਝਦੇ ਸਨ, ਦੇ ਬਥੇਰੇ ਨਾ ਨੁਕਰ ਕਰਨ ਦੇ ਬਾਵਜੂਦ ਆਪ ਜੀ ਨੂੰ ਇਸ ਪਵਿਤ੍ਰ ਗੱਦੀ ਤੇ ਸੁਭਾਇਮਾਨ ਹੋਣਾ ਹੀ ਪਿਆ ਸਾਰੀ ਸੰਗਤ ਇਸ ਨਿਰਣੈ ਤੇ ਅਤਿਅੰਤ ਖੁਸ਼ ਅਤੇ ਪ੍ਰਸੰਨ ਹੋਈ ਕਿਉਂਕਿ ਸੰਗਤ ਨੂੰ ਇਕ ਯੋਗ ਅਤੇ ਪੂਰਨ ਪੁਰਖ ਇਸ ਗੱਦੀ ਨੂੰ ਸੰਭਾਲਣ ਵਾਲਾ ਮਿਲ ਗਿਆ ਜੋ ਨਾਮਧਾਰੀ ਪੰਥ ਦੀ ਰਹਿਨੁਮਾਈ ਕਰਦੇ ਹੋਏ ਇਸ ਪੰਥ ਨੂੰ ਨਵੀਆਂ ਉਚਾਈਆਂ ਤਕ ਪਹੁੰਚਾਵੇਗਾ ਪਰ ਇਸ ਦੇ ਉਲਟ ਕੁਝ ਨਾਮਧਾਰੀ ਸੰਗਤ ਦੇ ਕਾਰਿੰਦਿਆਂ ਨੂੰ ਇਹ ਗੱਲ ਚੰਗੀ ਨਾ ਲੱਗੀ ਅਤੇ ਉਨ੍ਹਾਂ ਨੇ ਇਸਦਾ ਵਿਰੋਧ ਕਰਦਿਆਂ ਨਾਮਧਾਰੀ ਜਗਤ ਵਿਚ ਪਾੜ ਪਾ ਕੇ ਫੁੱਟ ਪਾਉਣ ਦੀ ਕੋਸ਼ਿਸ਼ ਕੀਤੀ ਅਤੇ ਹਾਲੇ ਵੀ ਕਰ ਰਹੇ ਹਨ

ਇਹ ਗੱਦੀ ਗੁਰੂ ਨਾਨਕ ਤੋਂ ਚਲਦੀ ਆ ਰਹੀ ਹੈ ਅਤੇ ਇਸਦੇ ਵਾਰਿਸ ਭੀ ਅਕਾਲ ਪੁਰਖ ਗੁਰੂ ਨਾਨਕ ਨੇ ਹੀ ਨਿਯੁਕਤ ਕੀਤੇ ਹਨ ਇਸ ਗੱਦੀ ਤੇ ਕੋਈ ਭੀ ਮਨਮਰਜ਼ੀ ਨਾਲ ਜਾਂ ਆਪਣੀ ਹੈਂਕੜ ਨਾਲ ਨਹੀਂ ਬੈਠ ਸਕਦਾ ਇਤਿਹਾਸ ਗਵਾਹ ਹੈ ਕਿ ਜਦ ਗੁਰੂ ਨਾਨਕ ਜੀ ਨੇ ਗੁਰਗੱਦੀ ਗੁਰੂ ਅੰਗਦ ਜੀ ਨੂੰ ਬਖਸ਼ੀ ਤਾਂ ਗੁਰੂ ਪੁਤਰਾਂ ਨੇ ਵਿਰੋਧ ਕੀਤਾ ਇਸੇ ਹੀ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੇ ਪੁਤਰਾਂ ਵੀ ਵਰੋਧ ਕਰਦਿਆਂ ਗੁਰੂ ਅਮਰਦਾਸ ਜੀ ਨੂੰ ਲੱਤ ਮਾਰੀ ਗੁਰੂ ਰਾਮ ਦਾਸ ਜੀ ਨੂੰ ਵੀ ਇਹੋ ਜਹੇ ਕਟਾਰ ਬਚਨਾ ਦਾ ਸਾਹਮਣਾ ਕਰਨਾ ਪਿਆ ਗੁਰੂ ਅਰਜਨ ਜੀ ਨੂੰ ਤਾਂ ਸੁਕੀਆਂ ਰੋਟੀਆਂ ਨਸੀਬ ਹੁੰਦੀਆਂ ਰਹੀਆਂ ਜਦੋਂ ਉਨ੍ਹਾ ਦਾ ਭਰਾ ਹੀ ਆਪਣੇ ਆਪ ਨੂੰ ਗੁਰੂ ਕਹਿਲੌਣ ਲੱਗ ਪਿਆ ਸੀ ਭਾਈ ਗੁਰਦਾਸ ਜੀ ਦੇ ਪਰਚਾਰ ਹਿੱਤ ਹੀ ਸੰਗਤਾਂ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਆਉਣੀਆਂ ਸ਼ੁਰੂ ਹੋਈਆਂ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਜ਼ਹਿਰ ਦੇ ਕੇ ਮਾਰਨਾ ਚਾਹਿਆ ਅਤੇ ਗੁਰੂ ਹਰਕ੍ਰਿਸ਼ਨ ਜੀ ਨੂੰ ਦਿੱਲੀ ਵਿਚ ਜਾ ਕੇ ਆਪਣਾ ਸਰੀਰ ਤਿਆਗਣਾ ਪਿਆ ਗੁਰੂ ਤੇਗ ਬਹਾਦੁਰ ਵੇਲੇ ਬਾਈ ਮੰਜੀਆਂ ਸਥਾਪਤ ਹੋ ਗਈਆਂ ਇਹ ਸਭ ਜਾਣਦੇ ਹਨ ਕਿੰਵੇ ਮੱਖਣ ਸ਼ਾਹ ਲੁਬਾਣੇ ਨੇ ਗੁਰੂ ਜੀ ਨੂੰ ਉਜਾਗਰ ਕੀਤਾ

ਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਮਨ ਤੋਂ ਬਾਅਦ ਗੁਰੂ ਹਰੀ ਸਿੰਘ ਜੀ ਨੂੰ ਬੀਬੀ ਨੰਦਾ ਜੀ (ਗੁਰੂ ਰਾਮ ਸਿੰਘ ਜੀ ਦੀ ਬੇਟੀ) ਨੇ ਇਨਾ ਤੰਗ ਕੀਤਾ ਕਿ ਗੁਰੂ ਜੀ ਕਈ ਵਾਰ ਪਰਸ਼ਾਦਾ ਵੀ ਛਕਣ ਨਹੀਂ ਜਾਂਦੇ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਭੀ ਆਪ ਜੀ ਦੇ ਹੀ ਨਿਕਟਵਰਤੀਆਂ ਨੇ ਹਜ਼ੂਰ ਦਾ ਡਟ ਕੇ ਵਿਰੋਧ ਕੀਤਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੇਲੇ ਭੀ ਮਹਾਰਾਜ ਬੀਰ ਸਿੰਘ ਜੀ ਨੇ ਸਤਿਗੁਰੂ ਜੀ ਦਾ ਸਾਥ ਪੂਰਨ ਤੌਰ ਤੇ ਨਾ ਨਿਭਾਇਆ ਐਪਰ ਆਖੀਰ ਵੇਲੇ ਆਪ ਜੀ ਦੀ ਬਖਸ਼ ਬੰਦੀ ਜ਼ਰੂਰ ਹੋ ਗਈ

ਇਹ ਸੰਖੇਪ ਵਿਚ ਦੱਸਣ ਦਾ ਪੁਰਯੋਜਨ ਇਹੋ ਹੀ ਹੈ ਕਿ ਇਸ ਗੱਦੀ ਦੇ ਮਾਲਕਾਂ ਨੂੰ ਗਾਹੇ ਬਗਾਹੇ ਬੜੀਆਂ ਤਕਲੀਫਾਂ ਝਲਣੀਆਂ ਪਈਆਂ ਪਰ ਫੇਰ ਵੀ ਆਖਿਰ ਜਿੱਤ ਸਚਾਈ ਦੀ ਹੀ ਹੋਈ

ਇਕ ਗੱਲ ਪਾਠਕ ਪੱਲੇ ਬੰਨ੍ਹ ਲੈਣ ਕਿ ਇਹ ਜੋ ਗੱਦੀ ਹੈ ਇਹ ਰੂਹਾਨੀ ਗੱਦੀ ਹੈ ਅਤੇ ਇਸਦਾ ਵਾਰਿਸ ਭੀ ਰੂਹਾਨੀ ਰਹਿਨੁਮਾਈ ਨਾਲ ਹੀ ਇਸ ਉਤੇ ਬੈਠ ਸਕਦਾ ਹੈ ਇਸ ਦਾ ਗੱਦੀ ਨਸ਼ੀਨ ਧੁਰ ਦਰਗਾਹੋਂ ਨਿਯੁਕਤ ਹੁੰਦਾ ਹੈ ਇਸਨੂੰ ਅਸੀਂ ਜਾਂ ਤੁਸੀਂ ਨਹੀਂ ਨਿਯੁਕਤ ਕਰ ਸਕਦੇ ਗਦੀ ਨਸ਼ੀਨ ਦੀ ਕਈ ਪਿਛਲੇ ਜਨਮਾਂ ਦੀ ਭਗਤੀ ਦਾ ਹੀ ਇਹ ਫਲ ਮਿਲਦਾ ਹੈ ਅਤੇ ਜਿਸਦੇ ਭਾਗਾਂ ਵਿਚ, ਜਿਸਦੇ ਮੁਕੱਦਰ ਵਿਚ ਇਹ ਗੱਦੀ ਹੈ ਉਸੇ ਨੂੰ ਹੀ ਇਸ ਰੂਹਾਨੀ ਗੱਦੀ ਤੇ ਬੈਠਣ ਦਾ ਮਾਣ ਪਰਾਪਤ ਹੁੰਦਾ ਹੈ

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਜਾਹੋਜਲਾਲ ਵੇਖੋ ਸਤਿਗੁਰੂ ਰਾਮ ਸਿੰਘ ਜੀ ਵਰਗਾ ਹੈ, ਆਪ ਜੀ ਦੀ ਸਹਿਨਸ਼ੀਲਤਾ ਸਤਿਗੁਰੂ ਹਰੀ ਸਿੰਘ ਜੀ ਵਰਗੀ ਹੈ, ਆਪ ਜੀ ਦਾ ਚਿਹਰਾ ਅਤੇ ਨੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਵਰਗਾ ਹੈ ਅਤੇ ਉਦਾਰਤਾ ਸਤਿਗੁਰੂ ਜਗਜੀਤ ਸਿੰਘ ਜੀ ਵਰਗੀ ਹੈ ਆਪ ਜੀ ਦੇ ਵਿਚ ਉਹ ਸਾਰੇ ਲਕਸ਼ਣ ਸਤਿਗੁਰੂਆਂ ਵਾਲੇ ਕੁਦਰਤੀ ਤੌਰ ਤੇ ਹੀ ਸਮੋਏ ਹੋਏ ਹਨ ਆਪ ਜੀ ਪੂਰਨ ਤੌਰ ਤੇ ਇਕ ਮਹਾਨ ਸਤਿਗੁਰੂ ਹੋਣ ਦੇ ਲਾਇਕ ਹਨ

ਸੋ ਆਓ ਸਾਧ ਸੰਗਤ ਜੀ, ਇਕ ਝੰਡੇ ਹੇਠਾਂ ਇਕੱਠੇ ਹੋਈਏ ਅਤੇ ਨਾਮਧਾਰੀ ਪੰਥ ਨੂੰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਰਹਿਨੁਮਈ ਵਿਚ ਨਵੀਂਆਂ ਉਚਾਈਆਂ ਤਕ ਪਹੁੰਚਾਈਏ

# ਇਨਸਾਨੀ ਸੋਚ ਤੇ ਦੋਗਲਾਪਨ



ਡਾ: ਹਰਬਿੰਦਰ ਕੌਰ,
ਐਮ ਡੀ

ਹਾਲੇ ਤਕ ਨਾ ਕੋਈ ਦੇਵੀ ਦੇਵਤਾ, ਨਾ ਕੋਈ ਪੀਰ ਪੈਗੰਬਰ ਤੇ ਨਾ ਹੀ 'ਰਬ' ਸਮੁੱਚੇ ਮਨੁੱਖੀ ਜਾਮੇ ਵਿਚ ਘੁੰਮ ਰਹਿਆਂ ਨੂੰ ਪੂਰੀ ਤਰ੍ਹਾਂ ਆਪਣੀ ਸੋਚ ਨਾਲ ਜੋੜ ਸਕਿਆ ਹੈ। ਜਿੰਨੇ ਜਣੇ ਕਿਸੇ ਇਕ ਸੋਚ ਨਾਲ ਜੁੜੇ ਹੁੰਦੇ ਹਨ, ਉਸਤੋਂ ਦੁਗਣੀ ਗਿਣਤੀ ਵਿਚ ਲੋਕ ਉਸ ਸੋਚ ਦੇ ਉਲਟ ਵਿਚਾਰ ਰੱਖਦੇ ਹੋਏ ਉਸਦੇ ਵਿਰੁੱਧ ਅਵਾਜ਼ ਵੀ ਚੁੱਕਦੇ ਹਨ ਜਾਂ ਉੱਕਾ ਹੀ ਕਿਨਾਰਾ ਕਰ ਜਾਂਦੇ ਹਨ।

ਜੇ ਇਹ ਹਾਲਾਤ ਹੋਣ ਤਾਂ ਫੇਰ ਭਲਾ ਕਿਸੇ ਇਕ ਇਨਸਾਨ ਦੀ ਸੋਚ ਹੋਰਨਾਂ ਸਾਰੇ ਇਨਸਾਨਾਂ ਨਾਲ ਕਿਵੇਂ ਜੁੜ ਸਕਦੀ ਹੈ? ਇਸ ਲਈ ਦੁਨੀਆ ਦੇ ਕਿਸੇ ਵੀ ਕੋਨੇ ਵਿੱਚੋਂ ਅਜਿਹੀ ਕੋਈ ਇਕਸੁਰਤਾ ਦੀ ਆਵਾਜ਼ ਨਹੀਂ ਸੁਣੀ ਗਈ ਜਿਸ ਵਿਚ ਸਮੁੱਚੇ ਸੰਸਾਰ ਵਿਚ ਵਸ ਰਹੇ ਹਰ ਇਨਸਾਨ ਦੀ ਕਿਸੇ ਇਕ ਪੱਖ ਉੱਤੇ ਇੱਕੋ ਰਾਇ ਬਣ ਗਈ ਹੋਵੇ। ਅੱਜ ਦੇ ਜ਼ਮਾਨੇ ਵਿਚ ਵੀ ਕੁੱਝ ਇਕ ਬਜ਼ੁਰਗ ਮਿਲ ਜਾਂਦੇ ਹਨ ਜੋ ਇਹ ਮੰਨਣ ਨੂੰ ਤਿਆਰ ਨਹੀਂ ਕਿ ਧਰਤੀ ਗੋਲ ਹੈ!" ਬਈ ਪਰਲੇ ਸਿਰੇ ਤੇ ਪਹੁੰਚ ਕੇ ਸਮੁੰਦਰਾਂ ਦਾ ਪਾਣੀ ਹੇਠਾਂ ਰੁੜ੍ਹ ਕੇ ਖ਼ਤਮ ਹੋ ਗਿਆ ਹੁੰਦਾ! ਇਹ ਸਭ ਐਵੇਂ ਮਨਘੜਤ ਗੱਲਾਂ ਨੇ। ਧਰਤੀ ਤਾਂ ਚੋਰਸ ਹੀ ਹੈ ਭਾਵੇਂ ਕੋਈ ਕੁੱਝ ਕਹੀ ਜਾਏ," ਇਹ ਗੱਲ ਮੇਰੇ ਨਾਲ ਇਕ ਅਨਪੜ੍ਹ ਬਜ਼ੁਰਗ ਨੇ ਉਸ ਵੇਲੇ ਕੀਤੀ ਜਦੋਂ ਮੈਂ ਮੈਡੀਕਲ ਕੈਂਪ ਲਾਉਣ ਉਸ ਪਿੰਡ ਵਿਚ ਆਪਣੇ ਪਤੀ ਨਾਲ ਗਈ ਸੀ।

ਜੇ ਹਾਲਾਤ ਇਹ ਹੋਣ ਕਿ ਸਾਬਤ ਹੋ ਚੁੱਕੇ ਵਿਗਿਆਨਿਕ ਤੱਥਾਂ ਬਾਰੇ ਵੀ ਇਕਸੁਰਤਾ ਨਹੀਂ ਤਾਂ ਅੱਜ ਦੇ ਦਿਨ ਕਿਸੇ ਇਨਸਾਨ ਦੀ ਰਾਇ ਨਾਲ ਸਾਰੇ ਸਹਿਮਤੀ ਕਿੰਜ ਪ੍ਰਗਟਾਉਣ। ਸਪਸ਼ਟ ਹੈ ਕਿ ਕਿਸੇ ਵੀ ਸੋਚ ਦੇ ਵਿਰੁੱਧ ਕਿਸੇ ਨਾ ਕਿਸੇ ਕੋਨੇ ਵਿਚ ਜ਼ੋਰਦਾਰ ਅਵਾਜ਼ ਜ਼ਰੂਰ ਉਠ ਜਾਣੀ ਹੈ। ਜਿੰਨਾ ਵੱਧ ਅਸਰਦਾਰ ਤੇ ਨਾਮਵਰ ਇਨਸਾਨ ਹੋਵੇਗਾ ਤੇ ਜਿੰਨੀ ਉੱਚੀ ਅਵਾਜ਼ ਚੁੱਕੀ ਜਾਏਗੀ, ਇਨ ਬਿਨ ਓਨੀ ਹੀ ਉਲਟ ਅਵਾਜ਼ ਚੁੱਕੀ ਜਾਣੀ ਲਾਜ਼ਮੀ ਹੈ। ਇਸ ਨਾਲ ਇਕ ਤਰ੍ਹਾਂ ਦੂਜਾ ਜਣਾ ਆਪਣੀ ਹੋਂਦ ਦਾ ਇਹਸਾਸ ਵੀ ਕਰਵਾਉਂਦਾ ਹੈ।

ਇਹੀ ਕਾਰਣ ਹੈ ਕਿ ਨਿੱਕੇ ਬੱਚੇ ਨੂੰ ਜਦੋਂ ਮਾਪੇ ਆਪਣਾ ਹੁਕਮ ਸੁਣਾਉਂਦੇ ਹਨ, ਤਾਂ ਉਹ ਆਪਣੀ ਅਜ਼ਾਦੀ ਖੁੱਸਦੀ ਹੋਈ ਮੰਨ ਕੇ ਆਖਾ ਨਾ ਮੰਨਣ ਨੂੰ ਤਰਜੀਹ ਦਿੰਦਾ ਹੈ। ਪਰ ਜਦੋਂ ਬੱਚੇ ਦੀ ਸਹਿਮਤੀ ਨਾਲ, ਉਸਨੂੰ ਪਲੋਸ ਕੇ ਪਿਆਰ ਨਾਲ ਸਮਝਾਈਏ ਤਾਂ ਬੱਚਾ ਬਹੁਤੀ ਵਾਰ ਗੱਲ ਮੰਨ ਲੈਂਦਾ ਹੈ।

ਇੱਕੋ ਘਰ ਵਿਚ ਦੋ ਭੈਣ ਭਰਾਵਾਂ ਨੂੰ ਹੀ ਲਵੋ। ਉਨ੍ਹਾਂ ਦੀ ਸੋਚ ਵੀ ਬਹੁਤੀ ਵਾਰ ਇਕ ਨਹੀਂ ਹੁੰਦੀ। ਸਗੋਂ ਨਿੱਕੇ ਭਰਾ ਪ੍ਰਤੀ ਕਈ ਵਾਰ ਵੱਡਾ ਭਰਾ ਮਨ ਵਿਚ ਸਾੜਾ ਪਾਲ ਬੈਠਦਾ ਹੈ ਕਿ ਉਸਨੇ ਜੰਮਦੇ ਸਾਰ ਉਸਤੋਂ ਮਾਂ ਦੀ ਗੋਦ ਖੋਹ ਲਈ ਹੈ।

ਉਹੀ ਦੋ ਸਕੇ ਭਰਾ ਜੋ ਬਚਪਨ ਵਿਚ ਇੱਕੋ ਕਮਰੇ ਵਿਚ ਇੱਕਠੇ ਸੌਂਦੇ ਰਹੇ ਹੋਣ, ਵੱਡੇ ਹੋ ਕੇ ਆਪੋ ਆਪਣੇ ਟੱਬਰਾਂ ਵਿਚ ਰੁੱਝੇ ਹੋਏ ਵੀ ਮਾਪਿਆਂ ਦੀ ਜਾਇਦਾਦ ਪਿੱਛੇ ਇਕ ਦੂਜੇ ਦਾ ਕਤਲ ਕਰ ਦਿੰਦੇ ਹਨ। ਉਨ੍ਹਾਂ ਦੋਵਾਂ ਨੂੰ ਇਹ ਵੀ ਪਤਾ ਹੁੰਦਾ ਹੈ ਕਿ ਸਦੀਵੀ ਉਹ ਵੀ ਨਹੀਂ ਤੇ ਇਹੀ ਸੋਚ ਅੱਗੋਂ ਉਨ੍ਹਾਂ ਦੇ ਆਪਣੇ ਬੱਚਿਆਂ ਦੇ ਮਨਾਂ ਵਿਚ ਵੀ ਪੁੰਗਰ ਚੁੱਕੀ ਹੁੰਦੀ ਹੈ! ਪਰ, ਕੀ ਕਰਨ ਦਿਮਾਗ਼ ਹੱਥੋਂ ਮਜਬੂਰ ਹਨ!

ਜੇ ਘਰ ਅੰਦਰ ਅਜਿਹਾ ਮਾਹੌਲ ਹੋਵੇ ਤਾਂ ਇਹ ਕਿਆਸ ਲਾਉਣਾ ਔਖਾ ਨਹੀਂ ਕਿ ਜਦੋਂ ਘਰੋਂ ਬਾਹਰ ਕੋਈ ਆਪਣੇ ਤੋਂ ਅਗਾਂਹ ਜਾਂ ਵੱਖ ਦਿਸਣਾ ਸ਼ੁਰੂ ਹੋ ਜਾਏ ਤਾਂ ਉਸਦੇ ਵਿਰੁੱਧ ਤਾਂ ਦਿਮਾਗ਼ ਨੇ ਬਗ਼ਾਵਤ ਕਰਨੀ ਹੀ ਹੋਈ।

ਜਦੋਂ ਸੋਚ ਪੁੱਠੀ ਹੋ ਜਾਏ ਤਾਂ ਮਨ ਵਿਚ ਸਾੜਾ ਉਪਜਦਾ ਹੈ। ਇਹ ਸਾੜਾ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਕਾਰਣ ਵੀ ਬਣਿਆ। ਗੁਰੂ ਨਾਨਕ ਦੇਵ ਜੀ ਦੇ ਪੁਤਰਾਂ ਦਾ ਦੂਜੇ ਪਾਸੇ ਤੁਰਨਾ ਵੀ ਇਸੇ ਦਾ ਸਬੂਤ ਸੀ ਕਿ ਸੋਚ ਵੱਖਰੀ ਹੈ ਤੇ ਰਸਤਾ ਵੀ। ਏਸੇ ਤਰ੍ਹਾਂ ਕਈ ਮਤ ਤੇ ਕਈ ਧਰਮ ਹੋਂਦ ਵਿਚ ਆਏ। ਵੱਖਰੇ ਗੁੱਟਾਂ ਵਿਚਲੇ ਲੋਕਾਂ ਦਾ ਵੀ ਬਹੁਤੀ ਵਾਰ ਆਪਸੀ ਤਾਲਮੇਲ ਨਹੀਂ ਹੁੰਦਾ ਤੇ ਸੋਚ ਵਖਰੀ ਹੁੰਦੇ ਸਾਰ ਉਨ੍ਹਾਂ ਵਿਚ ਵੀ ਪਾੜ ਪੈ ਜਾਂਦਾ ਹੈ।

ਆਪਣੀ ਸੋਚ ਵਿਚ ਪਨਪ ਰਹੇ ਦੋਗਲੇਪਨ ਵਲ ਵੀ ਝਾਤ ਮਾਰੀਏ। ਜੇ ਸਲਮਾਨ ਖ਼ਾਨ ਨੂੰ ਜ਼ੁਕਾਮ ਹੋ ਜਾਵੇ ਤਾਂ ਟਵਿਟਰ ਉੱਤੇ ਅਤੇ ਹਰ ਅਖ਼ਬਾਰ ਜਾਂ ਟੀ.ਵੀ. ਉੱਤੇ ਓਨੇ ਦਿਨ ਰੋਜ਼ ਇਸਦਾ ਜ਼ਿਕਰ ਚੱਲਦਾ ਰਹਿੰਦਾ ਹੈ ਜਦੋਂ ਤਕ ਸਲਮਾਨ ਖ਼ਾਨ ਆਪ ਨਾ ਕਹਿ ਦੇਵੇ ਕਿ ਬਈ ਹੁਣ ਨੱਕ ਵੱਗਣਾ ਬੰਦ ਹੋ ਗਿਆ ਹੈ, ਇਸੇ ਲਈ ਫਿਕਰ ਕਰਨ ਲਈ ਧੰਨਵਾਦ! ਦੂਜੇ ਪਾਸੇ ਘਰ ਅੰਦਰ ਬਜ਼ੁਰਗ ਪਿਓ ਕੈਂਸਰ ਨਾਲ ਪੀੜਤ ਮੰਜੇ ਉੱਤੇ ਅੱਡੀਆਂ ਰਗੜ ਰਿਹਾ ਹੋਵੇ ਤਾਂ ਕਈ ਵਾਰ ਵਕਤ ਦੀ ਕਮੀ ਹੋਣ ਕਾਰਣ ਉਸਨੂੰ ਡਾਕਟਰ ਕੋਲ ਲੈ ਕੇ ਜਾਣ ਵਾਲੇ ਫਰਜ਼ ਨੂੰ ਅਸੀਂ ਕਿਤੇ ਥੱਲੇ ਦੱਬ ਦਿੰਦੇ ਹਾਂ।

ਇਸੇ ਸੋਚ ਵਿਚਲਾ ਦੋਗਲਾਪਨ ਵੇਖੋ ਕਿਵੇਂ ਹੋਰ ਪਾਸੇ

ਵੀ ਸਪਸ਼ਟ ਦਿਸਦਾ ਹੈ। ਅਣਵਿਆਹੇ ਹੀਰੋ ਹੀਰੋਇਨ ਜਨਮਦਿਨ ਮਨਾਉਣ ਲਈ ਵਤਨੋਂ ਪਾਰ ਭਾਵੇਂ ਕਈ ਦਿਨ ਇੱਕਠੇ ਬਿਤਾ ਆਉਣ, ਅਸੀਂ ਕੁਸਕਦੇ ਨਹੀਂ ਬਲਕਿ ਚੁਸਕੀਆਂ ਲੈ ਲੈ ਕੇ ਖ਼ਬਰਾਂ ਪੜ੍ਹਦੇ ਹਾਂ ਤੇ ਉਨ੍ਹਾਂ ਨੂੰ ਰਬ ਦਾ ਦਰਜਾ ਦੇ ਕੇ ਉਨ੍ਹਾਂ ਦੀ ਹਰ ਗ਼ਲਤੀ ਨੂੰ ਅੱਖੋਂ ਪਰੋਖੇ ਵੀ ਕਰ ਦਿੰਦੇ ਹਾਂ। ਦੂਜੇ ਪਾਸੇ ਆਪਣੀ ਹੀ ਧੀ ਜਦੋਂ ਉਨ੍ਹਾਂ ਹੀਰੋ ਹੀਰੋਇਨਾਂ ਦੇ ਪਿੱਛੇ ਲੱਗ ਆਪਣੇ ਪਿਆਰ ਲਈ ਘਰੋਂ ਭੱਜਦੀ ਹੈ ਜਾਂ ਆਪਣੀ ਮਰਜ਼ੀ ਨਾਲ ਵਿਆਹ ਕਰਨ ਦੀ ਜ਼ਿੱਦ ਫੜਦੀ ਹੈ ਤਾਂ ਅਸੀਂ ਉਸਦਾ ਗਲਾ ਦੱਬ ਦਿੰਦੇ ਹਾਂ ਜਾਂ ਗੋਲੀ ਮਾਰ ਦਿੰਦੇ ਹਾਂ।

ਜਿਹੜੇ ਜਣੇ ਪਹੁੰਚ ਤੋਂ ਬਾਹਰ ਹੋਣ, ਉਨ੍ਹਾਂ ਨੂੰ ਸਾਡਾ ਦਿਮਾਗ਼ ਅੱਖੋਂ ਪਰੋਖੇ ਕਰ ਦਿੰਦਾ ਹੈ। ਇਸੇ ਲਈ ਅਸੀਂ ਦੋਗਲਾਪਨ ਵਰਤਦੇ ਹਾਂ। ਆਪਣੀ ਹਦ ਅੰਦਰ ਵਸ ਰਹਿਆਂ ਉੱਤੇ ਪੂਰੀ ਤਰ੍ਹਾਂ ਕਾਬਜ਼, ਪਰ ਹੱਦੋਂ ਬਾਹਰ ਵਾਲਿਆਂ ਵਿਚ ਆਪਣਾ ਜਾਨਵਰੀ ਜਨੂੰਨ ਪੂਰਾ ਹੁੰਦਾ ਵੇਖ ਕੇ ਖੁਸ਼ ਹੋ ਲੈਂਦੇ ਹਾਂ। ਮਤਲਬ, ਸੋਚ ਵਿਚ ਹੀ ਸਭ ਸੱਭਿਅਕ ਸੰਗਲਾਂ ਅਤੇ ਸਮਾਜਿਕ ਬੰਧਨਾਂ ਨੂੰ ਤੋੜ ਕੇ ਅਜ਼ਾਦ ਪਰਿੰਦੇ ਵਾਂਗ ਉੱਡਣਾ!

ਇਸ ਦੋਗਲੇਪਨ ਦੀਆਂ ਰੋਜ਼ਮਰਾ ਦੀ ਜ਼ਿੰਦਗੀ ਵਿਚ ਏਨੀਆਂ ਉਦਾਹਰਣਾਂ ਭਰੀਆਂ ਪਈਆਂ ਹਨ ਕਿ ਪੁੱਛੋ ਨਾ! ਮੀਆਂ ਜੀ ਆਪ ਤਿੰਨ ਹੋਰ ਕੁੜੀਆਂ ਨਾਲ ਭਾਵੇਂ ਫਸੇ ਹੋਣ ਪਰ ਬੀਵੀ ਦਾ ਕਿਸੇ ਹੋਰ ਨਾਲ ਫ਼ੋਨ ਕਰਨਾ ਬਰਦਾਸ਼ਤ ਨਹੀਂ ਕਰ ਸਕਦੇ।

ਇੱਕੋ ਬੰਦੇ ਨਾਲ ਫਸੀਆਂ ਦੋ ਔਰਤਾਂ ਵੀ ਦੂਜੀ ਨਾਲੋਂ ਆਪਣੇ ਆਪ ਨੂੰ ਬੰਦੇ ਦੇ ਵੱਧ ਨੇੜੇ ਦਰਸਾਉਣ ਦੇ ਚੱਕਰ ਵਿਚ ਦੂਜੀ ਔਰਤ ਨੂੰ ਮਾਰ ਦੇਣ ਤਕ ਪਹੁੰਚ ਜਾਂਦੀਆਂ ਹਨ।

ਇਸ ਬਾਰੇ ਔਸਟਰੀਆ ਵਿਚ ਹੋਈ ਖੋਜ ਨੇ ਸਾਬਤ ਕੀਤਾ ਹੈ ਕਿ ਕੁੱਝ ਮਾਪੇ, ਜੋ ਆਪ ਆਪਣੀ ਜ਼ਿੰਦਗੀ ਵਿਚ ਕੋਈ ਸਧਰ ਪੂਰੀ ਨਾ ਕਰ ਸਕੇ ਹੋਣ, ਉਹ ਆਪਣੇ ਬੱਚਿਆਂ ਰਾਹੀਂ ਪੂਰੀ ਕਰਨ ਦੀ ਕੋਸ਼ਿਸ਼ ਵਿਚ ਕਈ ਵਾਰ ਬੱਚਿਆਂ ਦੀਆਂ ਸਧਰਾਂ ਦਾ ਕਤਲ ਤਕ ਕਰ ਜਾਂਦੇ ਹਨ ਤੇ ਧੱਕੋ ਜੋਰੀ ਆਪਣੀ ਸੋਚ ਉਨ੍ਹਾਂ ਉੱਤੇ ਥੋਪ ਦਿੰਦੇ ਹਨ।

ਜਿਵੇਂ ਕੋਈ ਪਿਓ ਆਪ ਕ੍ਰਿਕਟ ਨਹੀਂ ਖੇਡ ਸਕਿਆ ਤਾਂ ਬੱਚੇ ਨੂੰ ਜਬਰੀ ਉਸ ਪਾਸੇ ਵੱਲ ਧੱਕਦਾ ਹੈ। ਕੋਈ ਪਿਓ ਆਪ ਡਾਕਟਰ ਨਹੀਂ ਬਣ ਸਕਿਆ ਤਾਂ ਧੀ ਨੂੰ ਧੱਕੋਜ਼ੋਰੀ ਡਾਕਟਰ ਬਣਨ ਵਲ ਪ੍ਰੇਰਿਤ ਕੀਤਾ ਜਾਂਦਾ ਹੈ, ਭਾਵੇਂ ਧੀ ਪੇਂਟਰ ਬਣਨਾ ਚਾਹੁੰਦੀ ਹੋਵੇ ਤਾਂ ਉਸਦੀਆਂ ਸਧਰਾਂ ਦਾ ਕਤਲ ਕਰ ਦਿੱਤਾ ਜਾਂਦਾ ਹੈ।

ਕੁੱਝ ਖ਼ਬਰਾਂ ਵੀ ਦੋਗਲੇਪਨ ਦਾ ਉਦਾਹਰਣ ਬਣ ਜਾਂਦੀਆਂ ਹਨ। ਨਾਲੋਂ ਨਾਲ ਛਪੀਆਂ ਖ਼ਬਰਾਂ ਵਿੱਚੋਂ ਇਕ ਦੀ ਸੁਰਖੀ ਹੁੰਦੀ ਹੈ – ' ਪ੍ਰਸ਼ਾਸਣ ਨਾਜਾਇਜ਼ ਸੰਬੰਧਾਂ ਦੇ ਚਲ ਰਹੇ ਅੱਡਿਆਂ ਨੂੰ ਸਖ਼ਤੀ ਨਾਲ ਰੋਕਣ ਦੀ ਰੌਂ ਵਿਚ '। ਦੂਜੀ ਖ਼ਬਰ ਵਿਚ ਲਿਖਿਆ ਹੁੰਦਾ ਹੈ – " ਨਾਬਾਲਗ ਬੱਚੀਆਂ ਦੀ ਤਸਕਰੀ ਅਤੇ ਜਿਸਮਾਨੀ ਸ਼ੋਸ਼ਣ ਪਿੱਛੇ ਮੰਤਰੀ ਦੇ ਪੁੱਤਰ ਅਤੇ ਪ੍ਰਸ਼ਾਸਣ ਦੇ ਉਚ ਅਧਿਕਾਰੀਆਂ ਦਾ ਹੱਥ। "

ਜਦੋਂ ਕਿਸੇ ਸ਼ਹਿਰ ਨੂੰ ਪਵਿੱਤਰ ਹੋਣ ਦਾ ਦਰਜਾ ਦੇਣ ਲਈ ਉੱਥੇ ਨਸ਼ਾਖੋਰੀ ਜਾਂ ਤਮਾਕੂਨੋਸ਼ੀ ਬੰਦ ਕਰਨ ਦੀ ਗੱਲ ਛਿੜਦੀ ਹੈ, ਤਾਂ ਉਸੇ ਸ਼ਹਿਰ ਵਿਚ ਹੀ ਨਸਾਂ ਵਿਚ ਲਗਦੇ ਨਸ਼ੇ ਦੇ ਟੀਕਿਆਂ ਰਾਹੀਂ ਹੋ ਰਹੀ ਏਡਜ਼ ਦੇ ਸਭ ਤੋਂ ਵਧ ਸ਼ਿਕਾਰ ਬੰਦੇ ਮਿਲਦੇ ਹਨ।

ਆਨੰਦਪੁਰ ਸਾਹਿਬ ਦੇ ਇਤਿਹਾਸ ਨੂੰ ਜਾਣਨ ਵਾਲਿਆਂ ਲਈ ਇਹ ਖ਼ਬਰ ਵੀ ਮਾਇਨੇ ਰੱਖਦੀ ਹੋਵੇਗੀ ਕਿ ਇਕ ਪਾਸੇ ਕੁਰਬਾਨੀ ਦੀ ਐਸੀ ਵਿਲੱਖਣ ਮਿਸਾਲ ਤੇ ਵਿਰਾਸਤੇ – ਖ਼ਾਲਸਾ ਬਣੇ ਹੋਣ, ਪਰ ਉਸੇ ਸੜਕ ਦੇ ਦੂਜੇ ਸਿਰੇ ਉੱਤੇ ਚਲ ਰਹੇ ਹੋਟਲ ਵਿਚ ਦੇਹ ਵਪਾਰ ਚਲ ਰਹੇ ਹੋਣ ਦੀਆਂ ਖਬਰਾਂ ਨਸ਼ਰ ਹੋ ਜਾਣ ਤਾਂ ਕੋਈ ਇਸ ਨੂੰ ਕੀ ਕਹੇ?

ਦਰਅਸਲ ਸਾਡਾ ਦਿਮਾਗ਼ ਹੈ ਹੀ ਬੜਾ ਗੁੰਝਲਦਾਰ! ਜੋ ਹੱਦਾਂ ਅਸੀਂ ਦੂਜਿਆਂ ਲਈ ਬੰਨ੍ਹਦੇ ਹਾਂ, ਉਨ੍ਹਾਂ ਨੂੰ ਤੋੜ ਕੇ ਆਪ ਹੀ ਸੁਆਦ ਮਾਣਦੇ ਹਾਂ। ਆਪਣੇ ਬੱਚੇ ਨੂੰ ਜਿਹੜੇ ਪ੍ਰੋਗਰਾਮ ਦੇਖਣ ਤੋਂ ਰੋਕਦੇ ਹਾਂ, ਉਹੀ ਪ੍ਰੋਗਰਾਮ ਆਪ ਵੇਖਣ ਲਈ ਉਨ੍ਹਾਂ ਦੇ ਸੌਂ ਜਾਣ ਦੀ ਉਡੀਕ ਕਰਦੇ ਹਾਂ, ਇਹ ਜਾਣੇ ਬੁੱਝੇ ਬਗ਼ੈਰ ਕਿ ਨਾਲਦੇ ਕਮਰੇ ਵਿਚ ਬੱਚੇ ਵੀ ਲਾਈਟ ਬੰਦ ਕਰ ਕੇ ਕੰਪਿਊਟਰ ਉੱਤੇ ਉਹੀ ਪ੍ਰੋਗਰਾਮ ਵੇਖ ਰਹੇ ਹਨ!

ਇਹ ਦੋਗਲਾਪਨ ਸਾਡੇ ਹੱਡੀਂ ਏਨਾ ਕੁ ਰਚ ਚੁੱਕਿਆ ਹੈ ਕਿ ਇਸਦਾ ਇਹਸਾਸ ਹੋਣਾ ਹੀ ਬੰਦ ਹੋ ਗਿਆ ਹੈ ਤੇ ਬਹੁਤੀ ਵਾਰ ਅਜਿਹੀਆਂ ਗੱਲਾਂ ਹੁਣ ਸਾਡੇ ਮਨ ਨੂੰ ਕਚੋਟਦੀਆਂ ਵੀ ਨਹੀਂ।

ਸ਼ਰਾਬ ਨਾ ਪੀਣ ਵਾਸਤੇ ਲੈਕਚਰ ਦੇ ਰਿਹਾ ਡਾਕਟਰ ਵੀ ਛੇਤੀ ਪ੍ਰੋਗਰਾਮ ਨੂੰ ਸਮੇਟਣ ਦੀ ਦੁਹਾਈ ਦਿੰਦਾ ਵੇਖਿਆ ਜਾ ਸਕਦਾ ਹੈ ਕਿਉਂਕਿ ਉਸਨੇ ਪ੍ਰੋਗਰਾਮ ਮੁਕਾ ਕੇ ਅੱਗੋਂ ਸ਼ਰਾਬ ਦੀ ਪਾਰਟੀ ਵਿਚ ਸ਼ਾਮਲ ਹੋਣ ਲਈ ਪਹੁੰਚਣਾ ਹੁੰਦਾ ਹੈ।

ਇਹੀ ਦੋਗਲਾਪਨ ਸਾਡੀ ਅਵਾਜ਼ ਨੂੰ ਦਮਦਾਰ ਅਤੇ ਅਸਰਦਾਰ ਨਹੀਂ ਰਹਿਣ ਦੇ ਰਿਹਾ। ਜਿਵੇਂ ਕਾਠ ਦੀ ਹਾਂਡੀ ਵਾਰ ਵਾਰ ਨਹੀਂ ਚੜ੍ਹਦੀ, ਉਵੇਂ ਹੀ ਇਹ ਦੂਹਰੀ ਨੀਤੀ ਸਾਨੂੰ ਨਿਵਾਣ ਵੱਲ ਲਿਜਾ ਰਹੀ ਹੈ।

ਜੇ ਅਸੀਂ ਆਪਣੇ ਬੱਚਿਆਂ ਸਾਹਮਣੇ ਇਹੀ ਵਰਤਾਰਾ ਰੱਖਿਆ ਤਾਂ ਉਹ ਵੀ ਦੋਚਿੱਤੀ ਵਿਚ ਵਿਚਰਦੇ

ਨਾਰਮਲ ਹੋ ਹੀ ਨਹੀਂ ਸਕਣ ਲੱਗੇ ਤੇ ਇਹੀ ਸੋਚ ਅਪਣਾਉਣਗੇ।

ਦੋਗਲੇਪਨ ਦੀ ਇਕ ਹੋਰ ਉਦਾਹਰਣ ਵੇਖੋ। ਜਾਨਵਰਾਂ ਦੇ ਹੱਕਾਂ ਦੀ ਦੁਹਾਈ ਦੇ ਕੇ ਹੁਣ ਭਾਵੇਂ ਬਾਹਰਵੀਂ ਜਮਾਤ ਵਿਚ ਕੀੜੇ ਮਕੌੜਿਆਂ ਤਕ ਨੂੰ ਕੱਟ ਵੱਢ ਕਰ ਕੇ ਸਿੱਖਣ ਦਾ ਕੰਮ ਬੰਦ ਕਰਵਾ ਦਿੱਤਾ ਗਿਆ ਹੈ ਪਰ ਇਨਸਾਨਾਂ ਦੇ ਹੱਕਾਂ ਬਾਰੇ ਕੋਈ ਚਿੰਤਿਤ ਨਹੀਂ। ਉਨ੍ਹਾਂ ਨੂੰ ਜਿੱਥੇ ਮਰਜ਼ੀ ਤੇ ਜਦੋਂ ਮਰਜ਼ੀ ਕੱਟਿਆ ਵੱਢਿਆ ਜਾ ਸਕਦਾ ਹੈ।

ਖ਼ੈਰ! ਇਹ ਸੋਚ ਵਿਚਲਾ ਦੋਗਲਾਪਨ ਤਾਂ ਕਦੇ ਹਟਣਾ ਹੀ ਨਹੀਂ ਪਰ ਅਸੀਂ ਦੁਨੀਆਂ ਨੂੰ ਬਦਲਣ ਦੀ ਥਾਂ ਆਪਣੇ ਆਪ ਨੂੰ ਤਾਂ ਬਦਲ ਹੀ ਸਕਦੇ ਹਾਂ। ਜਿਵੇਂ ਹੇਠੋਂ ਪੈਰ ਗਿੱਲੇ ਹੋਣ ਤੋਂ ਬਚਾਉਣ ਲਈ ਧਰਤੀ ਉੱਤੇ ਕਾਲੀਨ ਵਿਛਾਉਣ ਨਾਲੋਂ ਪੈਰਾਂ ਵਿਚ ਜੁੱਤੀ ਪਾ ਲੈਣੀ ਬਿਹਤਰ ਹੈ, ਬਿਲਕੁਲ ਉਵੇਂ ਹੀ ਕਿਸੇ ਵੱਲੋਂ ਸਾਡੇ ਕੀਤੇ ਕੰਮਾਂ ਦੀ ਨੁਕਤਾਚੀਨੀ ਜਾਂ ਆਪਣੀ ਕਿਸੇ ਪ੍ਰਾਪਤੀ ਉੱਤੇ ਕੀਤੀ ਟਿਪੱਣੀ ਤੋਂ ਭੜਕ ਕੇ, ਆਪਣੇ ਮਨ ਅੰਦਰ ਤਣਾਓ ਪਾਲ ਕੇ ਕੁੱਝ ਹਾਸਲ ਨਹੀਂ ਹੋਣ ਵਾਲਾ। ਚੰਗਾ ਇਹੀ ਹੈ ਕਿ ਆਪਣਾ ਕੰਮ ਚੁੱਪਚਾਪ ਕਰੀ ਜਾਓ ਤੇ ਆਪਣੀ ਮੰਜ਼ਿਲ ਹਾਸਲ ਕਰ ਲਵੋ। ਜਿਨ੍ਹਾਂ ਦਾ ਕੰਮ ਬੋਲਣ ਦਾ ਹੈ, ਉਨ੍ਹਾਂ ਨੂੰ ਆਪਣਾ ਕੰਮ ਕਰ ਲੈਣ ਦਿਓ। ਇਹ ਸੋਚੋ ਕਿ ਉਨ੍ਹਾਂ ਲਈ ਵੀ ਤਣਾਓ ਛੰਡਣ ਵਾਸਤੇ ਇਹ ਜ਼ਰੂਰੀ ਹੈ।

ਇਹੀ ਸਫਲ ਜ਼ਿੰਦਗੀ ਜੀਉਣ ਦਾ ਰਾਜ਼ ਹੈ ਤੇ ਤਣਾਓ ਛੰਡ ਕੇ ਲੰਮੀ ਉਮਰ ਭੋਗਣ ਦਾ ਵੀ!

ਇਹ ਵੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਜੇ ਵਧੀਆ ਸੋਚ ਆਪਣੇ ਬੱਚੇ ਦੀ ਬਣਾਉਣੀ ਹੈ ਤਾਂ ਆਪ ਉਸ ਦੇ ਸਾਹਮਣੇ ਇਕ ਮਿਸਾਲ ਤਾਂ ਬਣਨਾ ਹੀ ਪਵੇਗਾ!

ਇਹ ਸਤਰਾਂ ਕਿੰਨੀਆਂ ਸਹੀ ਜਾਪਦੀਆਂ ਹਨ –

" ਓਹ ਹੰਕਾਰਾ, ਤੂੰ ਕਿੰਨਾ ਸੋਹਣਾ ਹੈਂ! ਤੂੰ ਮਿੱਠਾ ਮਿੱਠਾ ਜਿਹਾ, ਅੱਖੀਂ ਡਿੱਠਾ ਹੈਂ।

ਤੈਨੂੰ ਲੁਕਣਾ ਨਾ ਆਵੇ, ਨਾ ਸੌਣਾ ਆਵੇ। ਤੂੰ ਕੁਦਰਤ ਦਾ ਨਾਜ਼ੁਕ ਨਖ਼ਰਾ ਹੈਂ।

ਖ਼ੁਦ ਨੂੰ ਨਾ ਕੋਸ ਐਵੇਂ ਹੀ, ਤੂੰ ਮਨ 'ਚੋਂ ਲੰਘਣ ਦਾ ਰਸਤਾ ਹੈਂ।

ਤੂੰ ਨਿੱਘਾ ਨਿੱਘਾ ਬੋਲ ਮਿਠੜਾ ਜਿਹਾ, ਕਿਹੜਾ ਮੇਰੇ ਵਜੂਦ ਤੋਂ ਵੱਖਰਾ ਹੈਂ? "

ਬੱਚਿਆਂ ਦੀ ਮਾਹਿਰ
੨੮, ਪ੍ਰੀਤ ਨਗਰ, ਲੋਅਰ ਮਾਲ,
ਪਟਿਆਲਾ, ਫੋਨ ਨੰ: ੦੧੭੫-੨੨੧੬੭੮੩

# ਡਾ. ਤੇਜਿੰਦਰ ਮਾਰਕੰਡਾ ਦੀਆਂ ਦੋ ਨਜ਼ਮਾਂ

## ਮੌਤ

ਮੌਤ ਕੁਦਰਤ ਦੇ
ਨਿਰਮੋਹੇ ਪੰਜੇ ਦਾ
ਜ਼ਿੰਦਗੀ ਤੇ ਕਾਮਯਾਬ ਝੁਪੱਟਾ ਹੈ
ਸਧਰਾਂ ਸੁਪਨੇ ਤੇ ਉਮੰਗਾਂ ਲੈਂਦੀ
ਗੱਡੀ ਦਾ
ਆਖ਼ਰੀ ਸਟੇਸ਼ਨ ਹੈ
ਮਰਨ ਵਾਲੇ ਦੀ
ਪੂਰੀ ਦੁਨੀਆਂ ਨਾਲ
ਹਮੇਸ਼ਾ ਹਮੇਸ਼ਾ ਲਈ
ਆੜੀ ਟੁੱਕ ਹੈ।

## ਸੱਟ

ਨਹੀਂ! ਨਹੀਂ!

ਆਦਮੀ ਜਦੋਂ ਖ਼ਜੂਰ ਤੋਂ ਡਿੱਗਦਾ ਹੈ
ਤਾਂ ਧਰਤੀ ਉਸਦੇ ਸੱਟ ਨਹੀਂ ਮਾਰਦੀ
ਸਗੋਂ ਉਸਨੂੰ ਖ਼ਲਾਅ 'ਚ ਭਟਕਣ ਤੋਂ
ਬਚਾਉਣ ਲਈ ਬੋਚਦੀ ਹੈ

ਇਹ ਤਾਂ ਉਸਦੀ ਆਪਣੀ ਹੀ ਹਉਮੈ ਦਾ
ਭਾਰ ਹੁੰਦਾ ਹੈ
ਜੋ ਸੱਟ ਬਣ ਰੜਕਦਾ ਹੈ

ਜਿਸਦਾ ਜਿੰਨਾਂ ਭਾਰ ਹੁੰਦਾ ਹੈ
ਓਡੀ ਹੀ ਸੱਟ ਵੱਜਦੀ ਹੈ
ਜਿਸਦੀ ਜਿੰਨੀ ਉਚਾਈ ਹੁੰਦੀ ਹੈ
ਓਨਾਂ ਹੀ ਤੜਪਦਾ ਹੈ

ਫੁੱਲਾਂ ਨੂੰ ਇਸੇ ਲਈ ਸੱਟ ਨਹੀਂ ਲੱਗਦੀ
ਪੱਤੇ ਇਸੇ ਲਈ ਤੜਪਦੇ ਨਹੀਂ।

*ਸਾਕਸ਼ੀ ਹਸਪਤਾਲ, ਗਲੀ ਨੰ. ੮,*
*ਗੋਬਿੰਦ ਨਗਰ ੩੩ ਫੁੱਟ ਰੋਡ,*
*ਮੁੰਡੀਆਂ ਕਲਾਂ, ਲੁਧਿਆਣਾ-੧੪੭੧੧੫*
*ਮੋਬ-੯੮੭੨੧-੮੦੧੧੫*

# ਮੈਂ ਕਿਨੂੰ ਆਖਾਂ

—ਸਾਧੂ ਸਿੰਘ ਕਿਸਾਨ



ਸਾਧੂ ਸਿੰਘ ਕਿਸਾਨ

ਰਾਜਸਥਾਨ ਦੇ ਮਸ਼ਹੂਰ ਸ਼ਹਿਰ ਨੋਹਰ ਨੇੜੇ ਵਸਦੇ ਵੱਡੇ ਪਿੰਡ ਪਰਲੀਕਾ ਦੇ ਕਿਸਾਨ ਬਾਰੇ 'ਵਰਿਆਮ' 'ਚ ਪੜ੍ਹਿਆ। ਮੇਰੇ ਪਿੰਡ ਦੇ ਹਰੀਜਨ ਮਿੱਤਰ ਦੀ ਓਥੇ ਰਿਸ਼ਤੇਦਾਰੀ ਸੀ। ਕਿਸੇ ਝਗੜੇ ਦੇ ਮਸਲੇ 'ਚ ੧੯੫੯-੬੦ ਦੇ ਏੜ ਗੇੜ ਅਸੀਂ ਕਈ ਜਣੇ ਓਥੇ ਗਏ। ਨਾ ਓਦੋਂ ਕੁਝ ਉਹ ਲਿਖਦਾ ਹੋਣੈਂ-ਨਾ ਸਾਨੂੰ ਕੋਈ ਕਵੀ ਲਿਖਾਰੀ ਲੱਭਣ ਦੀ ਤਾਂਘ ਸੀ।

ਰਾਜਸਥਾਨੀ ਕਿਸਾਨ ਦੀ ਪਿਛਲੀ ਉਮਰੇ ਵੇਹਲ ਮਿਲੀ ਤੋਂ ਸਾਥਣ ਨਾਲ ਗੱਲਾਂ ਕਰਨ ਦੀ ਤਾਂਘ 'ਆ ਬਹਿ ਗੱਲਾਂ ਕਰੀਏ' ਤੋਂ, ਮੈਨੂੰ ਬਾਰਾਂ ਵਰ੍ਹੇ ਪਹਿਲੋਂ ਵਿਛੜੀ ਸਾਥਣ ਦੀਆਂ ਗੱਲਾਂ ਕਰਨ ਦਾ ਵਲੇਲ ਉਠਿਐ।

ਕੇਂਦਰੀ ਆਗੂਆਂ ਵਲੋਂ ਅਹੁਦਿਆਂ ਦੀ ਭੁੱਖ ਪਾਰੋਂ ਬੰਗਾਲ ਪੰਜਾਬ ਨੂੰ ਚੀਰ ਕੇ ਜਿਵੇਂ ਦਿਲ ਦੇ ਟੁਕੜੇ ਕੀਤੇ ਗਏ। ਉਹ ਪੀੜ ਜੀਂਦੇ ਜੀ ਸਾਡੀਆਂ ਨਾੜਾਂ 'ਚ ਟੱਸ ਟੱਸ ਕਰਦੀ ਰਹੇਗੀ। ਬੜੀ ਵਾਰ ਦਿਲ ਧੂਹਣੇ ਸੁਪਨੇ 'ਚੋਂ ਤ੍ਰਭਕਦਿਆਂ ਜਾਗ ਖੁੱਲਦੀ ਏ ਤਾਂ ਜੀ ਆਂਹਦੈ ਕੋਈ ਮੇਰਾ ਸਭ ਕੁਝ ਲੈ ਕੇ ਵੀ ਸੰਤਾਲੀਓਂ ਪਹਿਲਾਂ ਸਮਾਂ ਲਿਆ ਦੇਵੇ ਤਾਂ...।

੧੯੪੯ ਦਾ ਹੋਲਾ ਪਿਛਲੇ ਸਾਲ ਵਾਂਗ ਸੰਤ ਨਗਰ ਹੋਣਾ 'ਤੇ ਹੋਇਆ। ਸੰਪੰਨਤਾ ਵਾਲੇ ਦਿਨ ਵਾਰੇ ਦੀ ਅਗਵਾਈ, ਸੰਤ ਗਿਆਨਾ ਸਿੰਘ ਜੀ ਸੰਤ ਪ੍ਰੀਤਮ ਸਿੰਘ ਜੀ ਕਰਦੇ ਪਏ ਸਨ। ਅੱਜ ਸੰਤ ਨਿਧਾਨ ਸਿੰਘ ਜੀ ਆਲਿਮ ਦਾ ਅਨੋਖਾ ਰੂਪ ਜਲਵਾਗਰ ਹੋਇਆ। ਸ਼ਬਦ "ਤੂ ਦਰੀਆਉ ਦਾਨਾ ਬੀਨਾ ਮੈਂ ਮਛਲੀ ਕੈਸੇ ਅੰਤੁ ਲਹਾ" ਪੜ੍ਹਦੇ, ਕੀਰਤਨੀਆਂ 'ਚੋਂ ਉੱਠ ਕੇ ਪੰਡਾਲ 'ਚ ਫਿਰ ਕੇ ਗੌਣ ਲੱਗ ਪਏ। ਸਤਿਗੁਰੂ ਪ੍ਰਤਾਪ ਸਿੰਘ ਜੀ ਸਾਂਹਵੇਂ ਆ ਕੇ ਆਖਣ। ਤੂੰ ਦਰੀਆਉ! ਤੂੰ ਦਰੀਆਉ! ਕਈ ਵਾਰੀ ਕਹਿਣ ਬਾਦ, ਮੈਂ ਮਛੁਲੀ ਮੈਂ ਮਛਲੀ ਤੇ ਡੰਡਉਤ ਕਰਦੇ ਭਾਰਾ ਸਰੀਰ ਹੋਂਦਿਆ ਵੀ ਇੰਜ ਉੱਠਦੇ ਜਿਵੇਂ ਬਾਰਾਂ ਸਾਲ ਦਾ ਬੱਚਾ। ਖੁੱਲ੍ਹੇ ਪੰਡਾਲ 'ਚ ਦੂਰ ਤੱਕ ਚੱਕਰ ਲਾਂਦਿਆਂ ਵੀ ਲੈਅ ਤਾਲ 'ਚ ਫਰਕ ਨਹੀਂ ਪੈਣ ਦਿੱਤਾ।

ਬਹੁਤ ਕੁਵੇਲੇ ਚੰਗੀ ਧੁੱਪ ਚੜ੍ਹੀ। ਵਾਰੇ ਦੀ ਸਮਾਪਤੀ ਬਾਦ ਲਾਵਾਂ ਦੇ ਪਾਠ ਨਾਲ ਅਨੰਦ ਹੋਏ। ਅਨੰਦਾਂ ਵਾਲੇ ਬੱਚੇ ਬੱਚੀਆਂ ਸ੍ਰੀ ਸਤਿਗੁਰੂ ਜੀ ਨੂੰ ਪਰਨਾਮ ਕਰਨ ਲੱਗੇ ਤਾਂ ਹੁਕਮ ਹੋਇਆ। "ਕੋਈ ਬੱਚੀ ਬੱਚਾ ਇਕ ਰੁਪੈ ਤੋਂ ਵੱਧ ਭੇਟਾ ਨਾ ਧਰੇ। ਹੋਰ ਸੁਣਿਐ ਘਰੀਂ ਜਾ ਕੇ ਮੁਕਲਾਵੇ ਦੀਆਂ ਰਸਮਾਂ ਕਰਦੇ ਓ। ਇਸ ਕਰਕੇ ਹਰ ਬੱਚੀ ਪੰਦਰਾਂ ਦਿਨ ਸਹੁਰੇ ਰਹੇਗੀ। ਸੋ ਮੁਕਲਾਵੇ ਦੀ ਰਸਮ ਖ਼ਤਮ ਕੀਤੀ ਜਾਂਦੀ ਹੈ।"

ਅਨੰਦਾਂ ਵਾਲੇ ਮੁੰਡੇ ਇਕ ਦੂਜੇ ਵੱਲ ਵੇਖ ਮੁਸਕੜੀਏ ਮੁਸਕਾਨ ਲੱਗ ਪਏ।

ਹੋਲਾ ਸੰਪੰਨ ਹੋਣ ਬਾਦ ਸੰਗਤਾਂ ਘਰੋ ਘਰੀਂ ਤੁਰ ਗਈਆਂ। ਸੰਤ ਨਗਰ ਸੁੰਨਾ ਹੋ ਗਿਆ। ਸੂਬਾ ਵਰਿਆਮ ਸਿੰਘ ਜੀ ਦਾ ਹੁਕਮ ਨਾਮ ਲੈ ਕੇ ਸੇਵਾਦਾਰ ਦਿਆਲ ਸਿੰਘ ਖੱਮੜਾ ਗੇੜੇ ਮਾਰਨ ਲੱਗਾ ਕਿ ਔਹ ਸੋਲਾਂ ਜਣੇ ਕਲ੍ਹ ਸਵੇਰੇ ਜੋਗ ਲੈ ਕੇ ਤਲਵਾੜਾ ਝੀਲ ਚਲੇ ਜਾਣ। ਨਾਲੀ ਘੱਗਰ ਦੇ ਵੱਤਰ ਵਾਲੀ ਪੈਲੀ 'ਚ ਜਵਾਰ ਬੀਜਣੀ ਹੈ। ਕਛੈਹਰੇ ਪਰਨੇ ਲੈ ਕੇ ਜਾਣੈਂ ਕਈ ਦਿਨ ਲੱਗ ਸਕਦੇ ਨੇ।

ਜਥੇਦਾਰ ਅਰੂੜ ਸਿੰਘ ਨੁਸ਼ੈਹਰਾ ਦੀ ਸਰਦਾਰੀ ਹੇਠ ਸਾਰੇ ਹਾਲੀ ਵਾਹੀ ਕੇਰਾ ਕਰਨਗੇ। ਪੋਰਾਂ ਲੈ ਕੇ ਜਾਣਾ ਹੈ।

ਲਿਸਟ ਵਿਚ ਮੇਰੇ ਸਣੇ ਸੱਤ ਅੱਠ ਨਵੇਂ ਅਨੰਦਾਂ ਵਾਲੇ ਸਨ। ਦੂਜੇ ਦਿਨ ਸਵੇਰੇ ਈ ਗੇੜੇ ਮਾਰਨੇ ਸ਼ੁਰੂ ਕਰ ਦਿੱਤੇ ਜਥੇਦਾਰ ਨੇ। ਚਲੋ ਬਈ ਜਵਾਨੋਂ! ਪੰਧ ਬੜਾ ਏ ਅੱਜ ਤਾਂ ਜਾ ਕੇ ਮਸਾਂ ਡੇਰਾ ਬਸੇਰਾ ਈ ਫਿੱਟ ਹੋਇ ਗਾ।

ਦੁਪੈਹਰਾਂ ਨੂੰ ਜਦੋਂ ਸਾਰੇ ਹਾਲੀ ਕੱਠੇ ਹੋ ਕੇ ਤੁਰੇ, ਦੋ ਕੁ ਅਨੰਦਾਂ ਵਾਲੇ ਦਾਅ ਮਾਰ ਗਏ, ਤਾਂ ਓਹਨਾਂ ਥਾਂ ਹੋਰ ਲਿਜਾਣੇ ਪਏ। ਬਾਕੀਆਂ ਨੂੰ ਜਥੇਦਾਰ ਆਂਹਦੇ ਜੋਗਾ ਸਿੰਘ ਤਾਂ ਦੋ ਲਾਵਾਂ ਛੱਡ ਕੇ ਤੁਰ ਪਿਆ ਸੀ। ਤੁਸੀਂ ਗੁਰੂ ਕੇ ਹੁਕਮ ਨਾਲ ਘਰੀਂ ਛੱਡ ਕੇ ਜਾ ਰਹੇ ਓ! ਤੁਹਾਡਾ ਦਰਜਾ ਓਦੂੰ ਘੱਟ ਨਹੀਂ ਗਿਣਿਆ ਜਾਇਗਾ। ਏਹ ਜਥਾ ਜੋਗਾ ਸਿੰਘੀਆਂ ਦਾ ਈ ਵੱਜੇਗਾ।

ਇਹ ਜਥੇਦਾਰ ਬੜੀ ਮਿੱਠੀ ਤੇ ਉੱਚੀ ਰਸੀਲੀ ਸੁਰ ਵਿਚ ਗੌਣ ਬੋਲਣ ਤੇ ਖਿਲੰਦੜੇ ਸੁਭਾ ਵਾਲਾ ਸੀ। ਕਹਿੰਦਾ, ਮੁੰਡਿਓ! ਹੱਸ ਖੇਡ ਕੇ ਦਿਨ ਗੁਜ਼ਾਰਨੇ ਹੋਣਗੇ ਪਿੱਛਾ ਨਹੀਂ ਚੇਤੇ ਰੱਖਣਾ। ਮੈਂ ਆਖਿਆ, ਤੇਰੇ ਨਾਲ ਇੰਜ ਹੋਵੇ, ਫਿਰ ਤੈਨੂੰ ਪੁਛੀਏ! ਚੰਗਾ ਹਾਸਾ ਮਚਿਆ। ਕਿੱਸਾ ਕੋਤਾਹ ਸ਼ਾਮ ਤੱਕ ਜਾ ਕੇ ਵੇਖਿਆ, ਮੀਲਾਂ ਤੱਕ ਸਾਫ਼ ਮੈਦਾਨ ਪਿਐ। ਜਥੇਦਾਰ ਕਹਿੰਦਾ, ਇਹ ਸਾਰਾ

ਇਲਾਕਾ ਤੁਹਾਡੇ। ਵਾਹ ਕੇਰ ਕੇ ਰਛੂ ਚੱਕਰ ਹੋ ਜਾਓ! ਘਰੀਂ ਲਾੜੀਆਂ ਉਡੀਕਦੀਆਂ ਨੇ। ਪਿਛਲੇ ਪਹਿਰ ਪਿੰਡੋਂ ਦੋ ਜਣੇ ਇਕ ਧਰਮ ਸਿੰਘ ਧੰਨਾ ਮੁਕਤਾ ਦੂਜਾ ਜੋਗਾ ਸਿੰਘੀਆ ਸੀ। ਕਹਿੰਦਾ, ਮੈਂ ਸਾਰਿਆਂ ਦੇ ਘਰਾਂ ਦੀ ਸੁੱਖ ਸਾਂਦ ਪੁਚਾਂਦਾ ਰਹਾਂਗਾ। ਅਸਾਂ ਆਖਿਆ ਤੂੰ ਆਪਣਾ ਘਰ ਈ ਸਾਂਭ।

ਦੋ ਟੋਕਰੇ ਦਾਲ ਪ੍ਰਸ਼ਾਦੇ ਵਿਚਕਾਰ ਧਰ ਕੇ ਆਲੇ ਦੁਆਲੇ ਖੜਖਿੱਲੀਆਂ ਮਾਰਦੇ ਬੈਹ ਗਏ।

ਲਾਂਗਰੀ ਧੰਨਾ ਦੋ ਦੋ ਪਰਸ਼ਾਦੇ ਵਰਤਾ ਕੇ ਆਂਹਦੇ ਅੱਜ ਤੇ ਸੂਟ ਈ ਪਰਵਾਨ ਕਰੋ!(ਛੋਲਿਆਂ ਦੀ ਦਾਲ ਛੋਲਿਆਂ ਦੇ ਪਰਸ਼ਾਦੇ ਨੂੰ 'ਸੂੱਟ' ਆਖਿਆ ਜਾਂਦਾ ਸੀ) ਜਥੇਦਾਰ ਕਹਿੰਦਾ ਧੰਨਿਆ! ਸੂਬਾ ਜੀ ਨੂੰ ਅਰਜ਼ ਕਰੀਂ ਜੋਗਾ ਸਿੰਘ ਜਥੇ ਨੂੰ ਦੂਹਰੀ ਮਾਰ ਨਾ ਮਾਰੋ! ਇੱਕ ਤਾਂ ਮੁੰਡੇ ਇਹਨਾਂ ਦਿਨਾਂ 'ਚ ਘਰੋ ਬੇਘਰ ਹੋਏ ਪਏ ਨੇ। ਦੂਜੇ ਤੂੰ ਸੂਟ ਸੁਣਾਨਾ ਏਂ!

ਉਸ ਦਿਨ ਤਾਂ ਦਾਲ ਗੁੜ ਨਾਲ ਚਾਰ ਚਾਰ ਮੰਨ ਕੋਲ ਵਗਦੀ ਨਾਲੀ ਦੇ ਪਾਣੀ ਨਾਲ ਸੰਘੋਂ ਹੇਠਾਂ ਕੀਤੇ।

ਨਾਲੀ ਘੱਗਰ, ਬੜੀ ਸਾਫ਼ ਕੰਢਣ ਖਾਰ ਗੋਡਿਆਂ ਤੱਕ ਨਿਰੰਤਰ ਵਗਦੀ ਹੋਂਦੀ ਸੀ। ਹੁਣ ਤੇ ਪਵਿੱਤਰ ਨਦੀਆਂ ਗੰਗਾ ਜਮਨਾ ਦਾ ਪਾਣੀ ਵੀ ਪੀਣ ਦੇ ਕੰਮ ਨਹੀਂ ਔਂਦਾ। ਅਸੀਂ ਭਾਰਤੀ ਨਦੀਆਂ ਨਾਰੀਆਂ ਦੀ ਪੂਜਾ ਤਾਂ ਬੜੀ ਕਰਦੇ ਆਂ ਪਰ ਇਹਨਾਂ ਦੋਹਾਂ ਦੀ ਦੁਰਦਸ਼ਾ ਸਾਡੇ ਜਿੰਨੀ ਦੁਨੀਆਂ ਤੇ ਕੋਈ ਨਹੀਂ ਕਰਦਾ।

ਅਗਲੇ ਦਿਨ ਸੂਬਾ ਜੀ (ਓਦੋਂ ਸਤਿਗੁਰੂ ਜੀ ਤੋਂ ਹੇਠਾਂ ਸੂਬਾ ਜੀ ਦਾ ਹੁਕਮ ਚੱਲਦਾ ਸੀ) ਨਿੱਕੇ ਜਹੇ ਘੋੜੇ ਗੁਟ ਤੇ ਸਵਾਰ ਨਾਲ ਪੰਜ ਸੱਤ ਸਰੀਰ ਕਿਸੇ ਕੁਝ ਚੁੱਕਿਆ ਕਿਸੇ ਕੁਝ ਸਾਝਰੇ ਆ ਨਮੂਦਾਰ ਹੋਏ। ਜਥੇਦਾਰ ਹਾਕਰਾ ਮਾਰਿਆ ਜਵਾਨੋਂ! ਬਲਦਾਂ ਦੀਆਂ ਅਰਲੀਆਂ ਪੁੱਟ ਦਿਓ। ਏਹ ਵੀ ਮੂੰਹ ਮਾਰ ਲੈਣ, ਆਓ! ਪਹਿਲਾਂ ਪਦਾਰਥ ਛੱਕ ਲਈਏ!

ਇੰਜ ਹਫ਼ਤੇ 'ਚ ਹੱਸਦਿਆਂ ਖੇਡਦਿਆਂ ਸਾਰੀ ਪੈਲੀ ਵਾਹੀ ਬੀਜੀ ਗਈ। ਜਦੋਂ ਘਰੀਂ ਆਏ ਮੂੰਹ ਚੁੱਕ ਚੁੱਕ ਵੇਂਹਦੀਆਂ ਸਾਥਣਾਂ ਧਾ ਕੇ ਮਿਲੀਆਂ।

ਸਾਡੇ ਘਰ ਕਈ ਪੀਹੜੀਆਂ ਤੋਂ ਘੁੰਡ ਦਾ ਰਿਵਾਜ ਮੁੱਕ ਚੁੱਕਾ ਸੀ, ਮਹਿੰਦਰ ਕੌਰ ਨੇ ਸਨਮੁਖ ਆ ਕੇ ਹੱਥ ਮੂੰਹ ਧੁਆਇਆ। ਕੱਪੜੇ ਬਦਲਾਏ, ਰੋਟੀ ਪਾਣੀ ਖਾ ਕੇ ਜਦੋਂ ਵੱਖਰੇ ਬੈਠੇ, ਕਹਿੰਦੀ ਤੁਸੀਂ ਕੇਹੜੀ ਗੱਲ ਪਸੰਦ ਕਰਦੇ ਓ! ਮੈਂ ਬੜਾ ਮੰਨਿਆ ਹੋਇਆ ਅਖੰਡ ਪਾਠੀ ਸਾਂ। ਪਰ ਦੁਨੀਆਂ ਦਾਰੀ ਦੇ ਮਸਲੇ 'ਚ ਅਸਲੋਂ ਅਨਾੜੀ।

ਸੋਚਣ ਲੱਗ ਪਿਆ। ਕੀਹ ਆਖਾਂ, ਬਹੁਤਾ ਸੋਚਿਆ ਸਮਝੇਗੀ। ਗੱਲਾਂ ਬੜੀਆਂ ਸੁਣੀਆਂ ਨੇ। ਔਂਦੀ ਤੇ ਇਕ ਵੀ ਨਹੀਂ। ਤੱਤ ਫੱਟ ਆਖਿਆ ਸੱਤ ਬਚਨ ਸੇਵਾ ਸਨੇਹ, ਮੂੰਹ 'ਚ ਆਂਹਦੀ ਜਾਪੀ ਸਨੇਹ? ਸਮਝਾਇਆ, ਸਨੇਹ ਪਿਆਰ ਨੂੰ ਆਂਹਦੇ ਨੇ। ਹੱਛਾ! ਸੱਤ ਬਚਨ ਸੇਵਾ ਸਨੇਹ।


ਬੀਬੀ ਮਹਿੰਦਰ ਕੌਰ

ਬਾਦ ਮੈਂ ਸਾਰਾ ਤਾਣ ਲਾ ਲਿਆ। ੧੯ ਤੋਂ ਲੈ ਮੂਲ ਮੰਤਰ ਕੰਠ ਕਰ ਲਵੇ। ਪਰ ਸਾਰਾ ਸੁੱਧ ਨਹੀਂ ਹੋਇਆ। ਉਂਜ ਉਹ ਤਿੰਨ ਵਾਕ ਇਉਂ ਆਤਮਸਾਤ ਕਰ ਲਏ। ਜਿਵੇਂ ਓਹਨਾਂ ਦਾ ਸਰੂਪ ਬਣ ਗਈ ਹੋਵੇ। ਇਕ ਗੁਣ ਹੋਰ 'ਧੀਰਜ' ਏਨਾ ਸੀ। ਅਸੀਂ ਦੋਵੇਂ ਬੁੱਢੀਮਾੜੀਓਂ ਅਮ੍ਰਸਰ ਨੂੰ ਤੁਰੇ। ਰਸਤੇ 'ਚ ਹੜ੍ਹ ਦਾ ਪਾਣੀ ਲੱਕ ਲੱਕ। ਇਕ ਥਾਂ ਪੈਰ ਥਿੜਕਿਆ ਗੋਤਾ ਆਇਆ ਮੈਂ ਫੜ ਕੇ ਪਾਣੀਓਂ ਉਤਾਂ ਕੀਤਾ। ਹੱਸ ਕੇ ਕਹਿੰਦੀ ਨਾਂ ਕੱਢਦੇ ਮੈਂ ਤਾਂ ਡੁੱਬੀ ਪਈ ਸਾਂ। ਕੋਈ ਉਭਿ ਸਾਹ ਨਹੀਂ। ਕੋਈ ਘਬਰਾਹਟ ਨਹੀਂ। ਇਕ ਵਾਰ ਖੂਹ ਤੇ ਕੱਪੜੇ ਧੋਂਦਿਆਂ ਤਿਲਕ ਗਈ। ਦਾਬੜੇ ਦਾ ਕੰਢਾ ਵੱਜ ਕੇ ਲੱਤ ਲਹੂ ਲੁਹਾਣ ਹੋ ਗਈ। ਕਿਸੇ ਬੱਚੇ ਹੱਥ ਘਰੇ ਸੁਨੇਹਾ ਘਲਿਆ। ਲਹੂ ਰੁਕਦਾ ਨਹੀਂ ਪਿਆ ਆ ਕੇ ਪੱਟੀ ਬੰਨ੍ਹੋਂ।

ਸਰੀਰਕ ਨਾਲ ਮਾਨਸਿਕ ਤੌਰ ਤੇ ਵੀ ਏਨਾਂ ਧੀਰਜ ਜਿਚਰ ਜੀਵੀ ਸਾਡੇ ਘਰ ਦੇ ਇਤਫ਼ਾਕ ਦਾ ਧੁਰਾ ਬਣੀ ਰਹੀ।

ਮੇਰੀ ਆਦਤ ਸੀ ਇਸ਼ਨਾਨ ਕਰਕੇ ਪਰਨਾ ਕਛੈਹਰਾ ਓਥੇ ਪਿਆ ਰਹਿਣ ਦੇਣਾ, ਜਦੋਂ ਨੂੰਹਾਂ ਆਈਆਂ ਕਹਿੰਦੀ ਸੁਭਾ ਬਦਲ ਦਿਓ! ਨੂੰਹਾਂ ਕਿਓਂ ਧੋਣ ਸਾਡੇ ਕਛੈਹਰੇ!

ਬੀਮਾਰ ਹੋਈ। ਅਸਾਂ ਜਾਣਿਆ ਨਾ ਕਿ ਰੋਗ ਮਾਨਸਿਕ ਹੈ, ਬੜਾ ਪਿਆਰਾ ਛੋਟਾ ਵੀਰ ਸ਼ਿਵਦੇਵ ਸਿੰਘ ਅਟੈਕ ਹੋ ਕੇ ਲਟਕ ਗਿਆ, ਓਹਦਾ ਸੰਤਾਪ ਦਿਲ ਨੂੰ ਲਾ ਲਿਆ। ਮਰੇ ਬਾਦ ਬਹੁਤਾ ਰੋਈ ਕਲਪੀ ਨਹੀਂ। ਵਿਚ ਵਿਚ ਖੁਰਦੀ ਗਈ। ਓਵੇਂ ਈ ਦੌਰੇ ਪੈਂਦੇ ਰਹੇ ਵੈਦਾਂ ਨੂੰ ਵੀ ਸਮਝ ਨਹੀਂ ਪਈ। ਮੇਰੇ ਹੱਥ ਫੜੀ ਨਬਜ਼ ਸਹਿਜੇ ਸਹਿਜੇ ਰੁਕ ਗਈ।

ਮੈਂ ਕਿੰਨੂੰ ਆਖਾਂ, ਆ ਗੱਲਾਂ ਕਰੀਏ।


ਵੀ.ਪੀ.ਓ ਬੁੱਢੀਮਾੜੀ
(ਰਾਮਪੁਰ)-੧੨੫੧੦੨
ਏਲਨਾਬਾਦ, ਸਿਰਸਾ (ਹਰਿਆਣਾ)

# ਨਾਦਿ ਸਮਾਇਲੇ ਰੇ

—ਕਰਤਾਰ ਸਿੰਘ ਨੀਲਧਾਰੀ

ਨਾਦਿ ਸਮਾਇਲੇ ਰੇ ਸਤਿਗੁਰੁ ਭੇਟਿਲੇ ਦੇਵਾ ॥ (੬੫੭)

ਕੀਰਤਨ ਨਾਦ (ਸ਼ਬਦ) ਅਤੇ ਗੁਰਬਾਣੀ (ਸ਼ਬਦ) ਦੇ ਸੰਜੋਗ ਨਾਲ ਸਿੱਧ ਹੁੰਦਾ ਹੈ। ਵੱਖ ਵੱਖ ਕਿਸਮ ਦੇ ਸਾਜ ਪੰਜ ਵਰਗਾਂ ਵਿਚ ਵੰਡੇ ਗਏ ਹਨ ਤੇ ਧੁਨੀ ਦੇ ਪੰਜ ਵਰਗੀਕਰਨ ਪੰਜ ਸ਼ਬਦ ਕਹੇ ਗਏ ਹਨ। ਤਾਰ ਵਾਲੇ ਵੀਣਾ-ਸਿਤਾਰ ਆਦਿਕ। ਫੂਕ ਵਾਲੇ (ਬੰਸਰੀ-ਤੁਰਹੀ ਆਦਿਕ), ਧਾਤੂ ਟਕਰਾਨ ਵਾਲੇ (ਟੱਲ, ਛੈਣੇ ਚਿਮਟੇ ਆਦਿਕ), ਚੰਮਮੜੇ (ਢੋਲ, ਮ੍ਰਿਦੰਗ, ਤਬਲਾ ਆਦਿਕ) ਤੇ ਹਵਾ ਦੀ ਤਰੰਗਾਂ ਵਾਲੇ (ਘਟ ਨਾਦਮ ਆਦਿਕ)। ਇਸ ਪ੍ਰਕਾਰ ਪੰਜ ਪ੍ਰਕਾਰ ਦੇ ਸੰਗੀਤ ਸਾਜ਼ਾਂ ਦੀ ਵਰਤੋਂ ਕਰਨ ਸਮੇਂ ਪ੍ਰਾਪਤ ਨਾਦ ਨੂੰ ਆਹਤ ਨਾਦ ਕਿਹਾ ਹੈ। ਇਸ ਨਾਦ ਨਾਲ ਬੈਖਰੀ ਗੁਰਬਾਣੀ ਦਾ, ਸਮਾਂ ਅਨੁਸ਼ਾਸ਼ਨ ਅਨੁਸਾਰ, ਰਾਗ ਵਿਚ ਗਾਇਨ ਪੈਦਾ ਕੀਤਾ ਜਾਂਦਾ ਹੈ। ਪ੍ਰਾਰੰਭ ਵਿਚ ਅੱਖਰੀ ਕੀਰਤਨ ਬੁੱਧੀ ਦੀ ਜ਼ਰੂਰਤ ਦਾ ਪੂਰਕ ਲੱਗਦਾ ਹੈ। ਪਰ ਸ੍ਰੋਤਾ ਅਭਿਆਸ ਵਿਚ ਨਾਦ ਅੰਗ ਅਬੂਝ ਆਨੰਦ ਨਾਲ ਜੋੜ ਕੇ ਭਾਵਨਾਤਕ ਬੋਧ ਦਾ ਪੂਰਕ ਬਣ ਜਾਂਦਾ ਹੈ। ਇਸ ਤਰ੍ਹਾਂ ਕੀਰਤਨ ਸਥੂਲ ਤੋਂ ਸੂਖਮ ਅਤੇ ਨਾਦ ਆਹਤ ਤੋਂ ਅਨਾਹਤ ਵੱਲ ਜੋੜਨ ਵਿਚ ਸਮਰਥ ਹੈ।

ਸੰਗੀਤ ਦਾ ਲੋਕ ਰੂਪ ਮਨੋਰੰਜਨ ਦੇ ਸੰਕਲਪ ਨਾਲ ਜੁੜਿਆ ਹੋਇਆ ਹੈ। ਸੰਗੀਤ ਦਾ ਸ਼ਾਸ਼ਤ੍ਰੀ ਰੂਪ ਸਥੂਲਤਾਂ ਤੋਂ ਵਿਸਮ੍ਰਿਤ ਕਰਕੇ ਸੂਖਮਤਾ ਨਾਲ ਜੋੜਨਾ ਦਾ ਸੰਕਲਪ ਹੈ। ਗੁਰਬਾਣੀ ਵਿਚ ਅਨੇਕ ਲੋਕ ਸ਼ੈਲੀਆਂ ਨੂੰ ਰਾਗ ਅਨੁਸ਼ਾਸਨ ਵਿਚ ਗੁਰਮਤਿ ਮਾਰਗ ਵਿਕਾਸ ਦਾ ਸਾਧਨ ਬਣਾਇਆ ਗਿਆ। ਵੀਰ ਗਾਥਾ ਦੀ ਵਾਰ ਵਿਧਾ ਨੂੰ ਪੰਜ ਵਿਕਾਰੀ ਸੂਰਮਿਆਂ ਨੂੰ ਜਿੱਤਣ ਵਾਲੇ ਨਾਇਕ ਦਾ ਆਦਰਸ਼ ਬਣਾ ਦਿੱਤਾ ਹੈ। ਕੁਝ ਪ੍ਰਚਲਿਤ ਧੁਨਾਂ ਨੂੰ ਉਨ੍ਹਾਂ ਦੀ ਸਾਤਵਿਕ ਸ਼ੈਲੀ ਕਾਰਣ ਸਵੀਕਾਰ ਕਰਕੇ ਰਾਗ ਅਨੁਸ਼ਾਸ਼ਨ ਹੇਠ ਕਰ ਦਿੱਤਾ ਹੈ।

ਜਿਸ ਤਰ੍ਹਾਂ ਸਿੱਖ ਧਰਮ ਸ੍ਰਿਸ਼ਟੀ ਦਾ ਮੂਲ ਧਰਮ ਹੈ। ਇਕ ਓਅੰਕਾਰ ਨੇ ਏਕਾ ਮਾਈ ਯੁਗਲ ਰੂਪ ਵਿਚ ਤਿੰਨ ਚੇਲੇ (ਬ੍ਰਹਮਾ ਬਿਸ਼ਨੂ ਮਹੇਸ਼) ਪੈਦਾ ਕਰਕੇ ਸ੍ਰਿਸ਼ਟੀ ਸੰਚਾਲਨ (ਕਰਤਾ-ਧਰਤਾ-ਹਰਤਾ) ਦਾ ਕਾਰਜ ਸੌਂਪ ਦਿੱਤਾ। ਸ੍ਰਿਸ਼ਟੀ ਦਾ ਆਰੰਭ ਸ਼ਬਦ (ਨਾਦ) ਨਾਲ ਹੋਇਆ ਅਤੇ ਅਗੰਮੀ ਆਕਰਸ਼ਣ (ਕ੍ਰਿਸ਼ਨ) ਰੂਪੀ ਨਾਦ ਨਾਲ ਸੰਚਾਲਨ ਹੋ ਰਿਹਾ ਹੈ। ਸ੍ਰਿਸ਼ਟੀ ਵਿਚ ਰਮਿਆ (ਰਾਮ) ਨਾਦ ਇਸਨੂੰ ਹਰਿ ਦਾ ਰੂਪ ਸਿੱਧ ਕਰ ਰਿਹਾ ਹੈ। ਤਿੰਨੇ ਸੰਚਾਲਕ ਚੇਲੇ ਇਕ ਇਕ ਸੰਗੀਤ ਸਾਜ਼ ਦੀ ਨਾਦ ਸ਼ਕਤੀ ਨਾਲ ਆਪਣਾ ਸੇਵਾ ਕਾਰਜ ਕਰ ਰਹੇ ਹਨ। ਬ੍ਰਹਮਾ ਜੀ ਵੀਣਾ ਦੇ ਸੁਰਾਂ ਨਾਲ ਸ੍ਰਿਸ਼ਟੀ ਰਚਨਾ ਕਰ ਰਹੇ ਹਨ। ਵਿਸ਼ਨੂੰ ਜੀ ਮ੍ਰਿਦੰਗ ਦੇ ਤਾਲ ਨਾਲ ਸ੍ਰਿਸ਼ਟੀ ਪੋਸ਼ਣ ਕਰ ਰਹੇ ਹਨ। ਇਸ ਸੁਰ ਤਾਲ ਭਰੇ ਜੀਵਨ ਵਿਚ ਸ਼ਿਵ ਜੀ ਦਾ ਡਮਰੂ ਸੰਸਾਰ ਤੋਂ ਚੱਲਣ ਦਾ ਸੁਨੇਹਾ ਦੇ ਰਿਹਾ ਹੈ।

ਨਾਦ ਸੰਗੀਤ ਨਾਲ ਸੰਚਾਲਿਤ ਸੰਸਾਰ ਦੇ ਕਿਸੇ ਹਿੱਸੇ ਵਿਚ ਮਨੁੱਖੀ ਮੂਰਖਤਾ ਜਾਂ ਸ਼ੈਤਾਨੀਅਤ ਸੁਰ ਤਾਲ ਵਿਗਾੜ ਦੇਂਦੀ ਹੈ ਤਾਂ ਉਥੇ ਵਿਨਾਸ਼ ਤਾਂਡਵ ਹੋ ਹੀ ਜਾਂਦਾ ਹੈ। ਸ੍ਰਿਸ਼ਟੀ ਦੇ ਮੂਲ ਗੁਰੂ ਸ਼ਿਸ਼ ਸੰਧੀ ਦੇ ਨਾਦ ਨਾਲ ਸੁਰਤਾਲ ਰਲਾਣ ਲਈ ਪਰਮੇਸ਼ਰ ਰੂਪ ਗੁਰੂਆਂ ਨੇ ਕੀਰਤਨ ਸਾਧਨ ਨੂੰ ਪ੍ਰਮੁੱਖਤਾ ਦਿੱਤੀ ਹੈ। ਇਸ ਕੀਰਤਨ ਵਿਚੋਂ ਗੁਰਬਾਣੀ ਉਪਦੇਸ਼ ਅਨੁਸਾਰ ਜੀਵਨ ਸ਼ੈਲੀ ਦਾ ਅਭਿਆਸ ਕਰਨ ਵਾਲਾ ਗੁਰਬਾਣੀ ਦੇ ਨਾਦ ਨਾਲ ਜੁੜਨ ਦੀ ਸੰਭਾਵਨਾ ਪ੍ਰਾਪਤ ਕਰ ਲੈਂਦਾ। ਗੁਰਬਾਣੀ ਕੀਰਤਨ ਦੇ ਨਾਲ ਸ਼ਬਦ (ਨਾਮ-ਗੁਰਮੰਤਰ) ਦਾ ਸੁਰਤਾਲ ਦਿਲ ਦੀ ਧੜਕਨ ਨਾਲ ਜੁੜ ਗਏ ਤਾਂ ਇਹ ਸੰਪੂਰਨ ਕੀਰਤਨ ਯੋਗ ਹੀ ਸਰਬ ਸ੍ਰੇਸ਼ਟ ਰਾਜ ਯੋਗ ਹੈ। ਇਸ ਰਾਜ ਯੋਗ ਦੀ ਪਰਿਭਾਸ਼ਾ ਹੈ—

ਰਾਜ ਲੀਲਾ ਤੇਰੈ ਨਾਮਿ ਬਨਾਈ ॥
ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥

(ਆਸਾ ਪੰਜਵਾ-੩੮੫)

ਕੀਰਤਨ ਦੇ ਸੰਗੀਤਾਤਮਕ ਚਿੰਤਨ ਦਾ ਸੰਕਲਪ ਮੁੱਖ ਰੂਪ ਵਿਚ ਨਾਦ ਦਾ ਸੰਕਲਪ ਹੈ। ਪਰ ਇਸ ਸੰਕਲਪ ਨੂੰ ਪ੍ਰਾਪਤ ਕਰਨ ਲਈ ਗੁਰਬਾਣੀ ਕੀਰਤਨ ਦੀ ਗੁਰਬਾਣੀ ਅਨੁਸਾਰ ਅਮਲੀ ਜੀਵਨ ਸਿੱਧ ਸਫਲ ਕਰਨਾ ਜ਼ਰੂਰੀ ਹੈ। ਮਨ ਜਦੋਂ ਦ੍ਰਿਸ਼ਮਾਨ ਭੌਤਿਕ ਪਸਾਰੇ ਤੋਂ ਨਿਬ੍ਰਿਤ ਹੋ ਕੇ ਕੀਰਤਨ ਜਾਂ ਨਾਮ ਸਿਮਰਨ ਨਾਲ ਜੁੜਦਾ ਹੈ ਤਾਂ ਨਾਦ ਆਨੰਦ ਦਾ ਆਤਮ ਅਨੁਭਵ ਪ੍ਰਾਪਤ ਹੋਣਾ ਸ਼ੁਰੂ ਹੋ ਜਾਂਦਾ ਹੈ। ਇਸ ਪ੍ਰਾਪਤੀ ਤੋਂ ਬਾਦ ਸੁਗਮ ਸੰਗੀਤ ਕੋਈ ਰੰਜਨ ਨਹੀਂ ਦੇ ਸਕਦਾ। ਸੁਗਮ ਕੀਰਤਨ ਰਾਹੀਂ ਗੁਰਬਾਣੀ ਉਪਦੇਸ਼ ਦੀ ਯਾਦ ਜ਼ਰੂਰ ਤਾਜ਼ਾ ਹੋ ਜਾਂਦੀ ਹੈ। ਲੇਕਿਨ ਨਾਦ ਦੇ ਅਨੁਭਵੀ ਲਈ ਗੁਰਬਾਣੀ ਦੇ ਸ਼ਾਸ਼ਤ੍ਰੀ ਰਾਗ ਅਲਾਪ ਤਾਨਾਂ ਵਿਚ ਆਨੰਦ ਦੀ ਜੋਹੜੀ ਫੁਹਾਰ ਮਿਲਦੀ ਹੈ, ਉਸ ਦੇ ਅਨੁਪਾਤ ਤੋਂ ਸਵੈ ਸਿੱਧ ਹੋ ਜਾਂਦਾ ਹੈ ਕਿ ਗੁਰਮਤਿ ਜੀਵਨੀ ਦਾ ਕੀ ਅਨੰਦ ਹੈ?

ਨਾਦ ਦੇ ਸੰਕਲਪ ਦਾ ਸੰਬੰਧ ਧੁਨੀ ਦੇ ਮੂਲ ਸ੍ਰੋਤ ਨਾਲ ਹੈ।

ਧੁਨੀ ਦਾ ਮੂਲ ਬਿੰਦੂ ਹੈ। ਓਮ ਦੀ ਸੰਰਚਨਾ ਦੇ ਪ੍ਰਤੀਕ ਅ+ਓ+ਮ ਨਾਲ ਬਿੰਦੂ ਰੂਪੀ ਸ਼ਕਤੀ ਹੈ। ਇਕ ਬਿੰਦੂ ਤੋਂ ਸ੍ਰਿਸ਼ਟੀ ਦਾ ਪਸਾਰ ਹੁੰਦਾ ਹੈ। ਮਾਨਵ ਸਥੂਲ ਭੌਤਿਕਵਾਦ ਵਿਚ ਜਦੋਂ ਚਿੱਟੇ ਲਾਲ ਬਿੰਦੂ ਦਾ ਨਾਦ ਸੰਗਮ ਹੁੰਦਾ ਹੈ ਤਾਂ ਸੁਨੈਹਰੀ ਬਿੰਦੂ ਸਿਰਜਨਾ ਦਾ ਮੂਲ ਬਣਦਾ ਹੈ। ਭੌਤਿਕਤਾ ਤੋਂ ਨਿਰਲੇਪ ਹੋ ਕੇ ਮਾਨਵ ਸਥੂਲ ਤੋਂ ਸੂਖਮ ਪ੍ਰਵੇਸ਼ ਰੂਪੀ ਮੁਕਤੀ ਪ੍ਰਾਪਤ ਕਰਦਾ ਹੈ। ਸੰਤ ਕਬੀਰ ਜੀ ਅਨੁਸਾਰ ਮੁਕਤ ਦੁਆਰਾ ਰਾਈ ਦੇ ਦਸਵੇਂ ਹਿੱਸੇ (ਅਣੂ) ਬਰਾਬਰ ਹੈ। ਨਾਦ ਦੇ ਸਿਖਰੀ ਸੰਜੋਗ ਨਾਲ ਮਾਨਵ ਸੂਖਮ ਦੇ ਬਿੰਦੂ ਦਾ ਹੀ ਸਾਖਿਆਤਾਰ ਕਰਦਾ ਹੈ। ਬਿੰਦੂ ਕਦੇ ਦ੍ਰਿਸ਼ਟੀਗੋਚਰ ਨਹੀਂ ਹੁੰਦਾ ਪਰ ਪ੍ਰਕਾਸ਼ ਲੋਕ ਵਿਚ ਅਨਹਦ ਨਾਦ ਨਾਲ ਜ਼ਰੂਰ ਮੇਲ (ਆਤਮ ਅਨੁਭਵ-ਅਨੁਭੂਤੀ) ਹੁੰਦਾ ਹੈ। ਇਸ ਤਰ੍ਹਾਂ ਨਾਦ ਬਿੰਦੂ ਦਾ ਅਨੁਭਵ ਹੀ ਸੁੰਨ ਸਮਾਧੀ ਕਿਹਾ ਜਾਂਦਾ ਹੈ।

ਸੰਗੀਤ ਵਿਚ ਸੰਯੋਜਿਤ ਨਾਦ-ਧੁਨੀ-ਬਿੰਦੂ ਦੇ ਫਲਸਰੂਪ ਸਾਜਾਂ ਦੀ ਪਹਿਚਾਣੀਆਂ ਧੁਨੀਆਂ ਦੇ ਵਿਚ ਪਰਾਨਾਦ ਦੀ ਸੂਖਮ ਤੇ ਰਹੱਸਮਈ ਧੁਨੀਆਂ ਹੀ ਉਦਮ ਕਰਾਂਦੀਆਂ ਹਨ। ਸੰਗੀਤਕ ਸਵਰਾਂ ਵਿਚ ਏਕਾਗਰ ਸਰਵਣ-ਚਿਤ-ਸ੍ਰੋਤਾ ਪਾਰਗਾਮੀ ਤੇ ਪਰਾਭੌਤਿਕ ਪੱਧਰ ਤੇ ਆ ਜਾਂਦਾ ਹੈ ਜਿਸਨੂੰ ਭਾਰਤੀ ਚਿੰਤਨ ਵਿਚ ਨਾਦ ਬ੍ਰਹਮ ਕਹਿੰਦੇ ਹਨ।

ਪ੍ਰਕ੍ਰਿਤੀ ਵਿਚ ਬਰਖਾ ਦੀ ਵੱਖ ਵੱਖ ਗਤੀਆਂ ਅਤੇ ਧਰਾਤਲ ਨਾਲ ਸਪਰਸ਼ ਨਾਲ ਕੈਸਾ ਕੈਸਾ ਸੰਗੀਤ ਜਾਂ ਨਾਦ ਬ੍ਰਹਮ ਪ੍ਰਾਪਤ ਹੁੰਦਾ ਹੈ? ਟੀਨਾਂ ਦੀ ਛੱਤ ਉਤੇ ਪੈਂਦੀ ਕਣੀਆਂ ਦੇ ਪਤਲੇ ਮੋਟੇ ਹੋਣ ਨਾਲ ਪ੍ਰਾਪਤ ਬ੍ਰਹਮਨਾਦ ਦੀ ਵਿਵਿਧਤਾ ਕਿਸਨੂੰ ਅਨੰਦ ਨਹੀਂ ਦੇਂਦੀ? ਨਦੀਆਂ ਤੇ ਚਸ਼ਮਿਆਂ ਦੀ ਕਲ ਕਲ, ਲਹਿਰਾਂ ਦੇ ਸੰਵਾਦ, ਤੂਫਾਨਾਂ ਦੀ ਝੰਕਾਰ, ਹਨ੍ਹੇਰੀਆਂ ਦੇ ਤਾਂਡਵ, ਜੰਗਲਾਂ ਦੀ ਸਾਂ ਸਾਂ ਅਨੇਕ ਪ੍ਰਕਾਰ ਦੇ ਰੰਗ ਰਸ ਭਰੇ ਨਾਦ ਦੇ ਸੰਯੋਜਕ ਹੀ ਹਨ। ਪਰ ਇਨਾਂ ਵਿਚੋਂ ਸੰਗੀਤਕ ਤੇ ਅਸੰਗੀਤਕ (ਗਵ-ਸ਼ੋਰਸ਼ਰਾਬੇ) ਦੀ ਪਹਿਚਾਣ ਵੀ ਸਰਲ ਹੁੰਦੀ ਹੈ। ਸ਼ਬਦ (ਧੁਨੀ) ਆਕਾਸ਼ ਤੱਤ ਦਾ ਗੁਣ ਹੈ। ਇਸ ਲਈ ਸ਼ਬਦ (ਨਾਦ) ਨਾਲ ਜੁੜਿਆ ਮਨ ਆਕਾਸ਼ ਉਡਾਰੀ ਮਾਰ ਸਕਦਾ ਹੈ। ਐਸੀ ਆਕਾਸ਼ ਉਡਾਰੀ ਮਾਰਨ ਵਾਲੇ ਸਿੱਖ ਸਾਧਕ ਨੂੰ ਸੰਤ ਭਾਸ਼ਾ ਵਿਚ ਬਿਹੰਗਮ (ਪਕਸ਼ੀ) ਕਿਹਾ ਜਾਂਦਾ ਹੈ। ਆਕਾਸ਼ ਗਮਨ ਕਰਨ ਵਾਲਾ ਇਕ ਅਕਲ ਪਕਸ਼ੀ ਹੁੰਦਾ ਹੈ ਜੋ ਆਕਾਸ ਵਿਚ ਹੀ ਆਂਡਾ ਦੇਂਦਾ ਹੈ। ਆਂਡਾ ਧਰਤੀ ਵਲ ਡਿਗਦੇ ਹੋਏ ਪਵਨ ਘਰਸ਼ਣ ਨਾਲ ਫੱਟ ਜਾਂਦਾ ਹੈ ਤੇ ਨਵਾਂ ਅਕਲ ਆਕਾਸ਼ ਉਡਾਰੀ ਮਾਰ ਲੈਂਦਾ ਹੈ।

ਈਸ਼ਵਰ ਦੀ ਪ੍ਰਥਮ ਸ੍ਰਿਸ਼ਟੀ ਆਕਾਸ਼ ਹੈ ਅਤੇ ਇਸ ਦਾ ਗੁਣ ਤੱਤ ਸ਼ਬਦ ਹੈ। ਆਕਾਸ਼ ਤੱਤ ਵਿਚ ਕਿਸੇ ਹੋਰ ਤੱਤ (ਪਵਨ-ਤੇਜ-ਜਲ-ਪ੍ਰਥਵੀ) ਦਾ ਮਿਸ਼ਣ ਨਹੀਂ ਹੁੰਦਾ। ਏਸ ਲਈ ਨਾਦ ਪੂਰਨ ਰੂਪ ਵਿਚ ਵਿਕਸਿਤ ਹੋ ਕੇ ਈਸ਼ਵਰ ਰੂਪ ਧਾਰਨ ਕਰ ਲੈਂਦਾ ਹੈ। ਬ੍ਰਹਮ ਸੂਤ੍ਰ ਵਿਚ ਈਸ਼ਵਰ ਨੂੰ ਆਕਾਸ਼ ਵੀ ਕਿਹਾ ਗਿਆ ਹੈ। ਗੁਰਬਾਣੀ ਵਿਚ ਵੀ ਇਹ ਵਿਸ਼ੇਸ਼ਣ ਵਰਤਿਆ ਗਿਆ ਹੈ। ਧੁਨੀ ਨਾਦ ਦਾ ਪਸਾਰ ਹੈ। ਨਾਦ ਹੀ ਬਾਕੀ ਚਾਰ ਤੱਤਾਂ ਦਾ ਮੂਲ ਹੈ। ਜਦੋਂ ਨਾਦ ਸਰਬੋਚ ਅਨੁਭਵ ਵਿਚ ਬ੍ਰਹਮ ਨਾਦ ਨਾਲ ਜੁੜ ਜਾਂਦਾ ਹੈ ਤਾਂ ਪਰਮ ਸਤਿ ਦੇ ਸੰਕਲਪ ਦੇ ਸਮੀਕਰਣ ਬਣ ਜਾਂਦੇ ਹਨ। ਆਕਾਸ਼ ਦੁਆਰਾ ਹੀ ਉਚਾਰਣ ਤੇ ਸ੍ਰਵਣ ਹੁੰਦਾ ਹੈ। ਆਕਾਰ ਪੂਜਾ ਦਾ ਵਿਕਾਸ ਆਕਾਸ਼ ਵੱਲ ਹੀ ਹੁੰਦਾ ਹੈ। ਸਰਗੁਣ ਸਾਧਨਾ ਆਕਾਸ਼ ਵਿਚ ਹੀ ਨਿਰਗੁਣ ਨਾਲ ਪਰੀਚਿਤ ਕਰਾਂਦੀ ਹੈ।

ਨਾਦ ਗਾਇਨ ਸੰਗੀਤ ਦਾ ਸਾਰ ਹੈ। ਵਾਦਿਅ ਸੰਗੀਤ ਇਸ ਵਿਚ ਰੰਜਕਤਾ ਪੈਦਾ ਕਰਦਾ ਹੈ। ਇਸ ਸੰਮਿਲਿਤ ਨਾਦ ਦਾ ਅਨੁਸਰਣ ਨ੍ਰਿਤ ਕਰਦਾ ਹੈ। ਇਸ ਤਰਾਂ ਗਾਇਨ-ਵਾਦਨ-ਨ੍ਰਿਤ ਤਿੰਨੇ ਹੀ ਨਾਦ ਤੇ ਹੀ ਆਧਾਰਿਤ ਹੈ। ਕਿਸੇ ਵਿਚ ਵੀ ਨਿਪੁਨਤਾ ਪ੍ਰਾਪਤ ਕਰਨ ਲਈ ਏਕਾਗ੍ਰ ਮਨ ਨਾਲ ਰਿਆਜ਼ ਕਰਨਾ ਪੈਂਦਾ ਹੈ। ਇਸ ਰਿਆਜ਼ ਦੀ ਮਾਨਸਿਕ ਏਕਾਗ੍ਰਤਾ ਤੋਂ ਬਗੈਰ ਨਾਦ ਆਨੰਦ ਪ੍ਰਾਪਤ ਨਹੀਂ ਹੁੰਦਾ। ਤਿੰਨਾਂ ਵਿਚ ਇਕ ਕਲਾ ਦਾ ਅਨੁਭਵੀ ਜੇਕਰ ਕਲਾ ਸਾਧਨਾ ਨੂੰ ਪੂਜਾ ਬਣਾ ਲਏ ਤਾਂ ਇਸ਼ਟ ਨੂੰ ਪ੍ਰਾਪਤ ਕਰ ਸਕਦਾ ਹੈ। ਜੇਕਰ ਅਜੇਹਾ ਕਲਾਕਾਰ ਜਾਂ ਹੋਰ ਅਨੁਸ਼ਾਸਿਤ ਜੀਵਨ ਵਾਲਾ ਕਰਮਯੋਗੀ ਭਗਤੀ ਮਾਰਗ ਵਿਚ ਵੀ ਛੇਤੀ ਸਫਲ ਸਾਧਕ ਬਣ ਜਾਂਦਾ ਹੈ। ਸਾਧਨਾ ਦਾ ਵੱਡਾ ਹਿੱਸਾ ਮਨੋਯੋਗ ਵਿਚ ਖਰਚ ਹੁੰਦਾ ਹੈ। ਇਨ੍ਹਾਂ ਕਲਾਕਾਰਾਂ ਤੇ ਵਿਸ਼ੇਸ਼ ਕਰਮਯੋਗੀਆਂ ਦਾ ਮਨੋਯੋਗ ਤਾਂ ਬਣਿਆ ਹੀ ਹੁੰਦਾ ਹੈ।

ਕੀਰਤਨ ਦੇ ਨਾਲ ਮਨੋਯੋਗ ਪ੍ਰਾਪਤ ਕਰਕੇ ਹੀ ਪਰਾਨਾਦ ਤੇ ਬ੍ਰਹਮਨਾਦ ਦੇ ਆਨੰਦ ਅਨੁਭਵ ਪ੍ਰਾਪਤ ਹੁੰਦੇ ਹਨ। ਇਸ ਆਨੰਦ ਪ੍ਰਾਪਤੀ ਦਾ ਸਮਾਂ ਨਿਸ਼ਚਿਤ ਰੂਪ ਵਿਚ ਉਨ੍ਹਾਂ ਹੀ ਹੁੰਦਾ ਹੈ ਜਿਨ੍ਹਾਂ ਚਿਰ ਪੂਰਨ ਮਨੋਯੋਗ ਹੁੰਦਾ ਹੈ। ਇਸ ਦੀ ਨਿਰੰਤਰਤਾ ਪ੍ਰਾਪਤ ਕਰ ਲੈਣ ਵਾਲੇ ਮੁਨੀਸ਼ਿਆਂ ਦੇ ਪੂਰਬਲੇ ਜਨਮ ਦੇ ਮਨੋਯੋਗ ਸੰਸਕਾਰ ਸੰਚਿਤ ਹੋਏ ਹੁੰਦੇ ਹਨ। ਸਾਡੇ ਯੁੱਗ ਵਿਚ ਪ੍ਰਸਿੱਧ ਹੋਣ ਵਾਲੇ ਸੰਤ ਭਗਤਾਂ ਦੇ ਤਪ-ਸ੍ਰਮ-ਘਾਲਣਾ ਦੇ ਪੂਰਬਲੇ ਸੰਸਕਾਰਾਂ ਨੂੰ ਕੋਈ ਉਨ੍ਹਾਂ ਵਰਗਾ ਹੀ ਜਾਣ ਸਕਦਾ ਹੈ। ਵਰਨਾ ਇਸ਼ਟ ਈਸ਼ਵਰ ਤੇ ਉਹ ਸੰਤ ਹੀ ਇਸ ਰਹੱਸ ਨੂੰ ਜਾਣਦੇ ਹਨ।

ਨਾਦ ਬ੍ਰਹਮ ਸਰਬ ਵਿਆਪੀ ਮਾਨ।  
ਨਾਦ ਮਹਿ ਬ੍ਰਹਮੰਡ ਜਾਨ॥  
ਨਾਦ ਸੇ ਵਰਣ ਸ਼ਬਦ ਵਾਕਯ

ਭਾਸ਼ਾ ਸੋ ਥੜ੍ਹਤ ਗਿਆਨ ॥

ਨਾਦ ਨਗਰ ਸੰਗੀਤ ਮੰਦਿਰ

ਭੀਤਸ਼ਤੀ ਸੁਰ ਹੈ ਦਵਾਰ

ਸੁਰ ਸੰਵਾਦ ਨਾਦ ਮੂਰਤਿ

ਵੇਦੀ ਨਾਦ ਰੰਗ ਵਖਾਨ ॥ (ਪਵਨ ਪਰੋਇਓ ਸਗਲ)

ਨਾਦ ਦੇ ਵਿਆਪਕ ਅਰਥਾਂ ਵਿਚ ਨਾਦ ਹਰ ਪ੍ਰਕਾਰ ਦੀ ਸੰਗੀਤ ਉਪਯੋਗੀ ਅਤੇ ਗੈਰ ਸੰਗੀਤਕ ਧੁਨੀਆਂ ਦਾ ਸਮਾਵੇਸ਼ ਜਾਂ ਸੰਕਲਨ ਹੈ। ਇਹ ਖੁਸ਼ੀ ਰੰਜਕ ਹੋਵੇ ਭਾਵੇਂ ਕਰਣ ਕੁੱਟ ਹੋਵੇ। ਇਹ ਨਾਦ ਦੀ ਵਿਆਪਕਤਾ ਦਾ ਹੀ ਹਿੱਸਾ ਹੈ। ਅਘਾਤ ਨਾਲ, ਚੋਟ ਨਾਲ ਪੈਦਾ ਕੀਤੀ ਧੁਨੀ ਜੋ ਕਿ ਸੰਗੀਤ ਉਪਯੋਗੀ ਧੁਨੀ ਹੋਵੇ ਉਹ ਆਹਤ ਨਾਦ ਹੈ। ਮਨੋਯੋਗ ਸ਼ਰੀਰ ਵਿਚ ਅਗਨੀ (ਸ਼ਕਤੀ) ਪੈਦਾ ਕਰਦਾ ਹੈ। ਇਹ ਅਗਨੀ ਬ੍ਰਹਮ ਗ੍ਰੰਥੀਆਂ (ਨਾਭੀ) ਵਿਚ ਰਹਿਣ ਵਾਲੀ ਹਵਾ ਨੂੰ ਚਲਾਏਮਾਨ ਕਰਦੀ ਹੈ। ਅਗਨੀ ਤੋਂ ਪ੍ਰੇਰਿਤ ਹਵਾ ਹੌਲੀ-ਹੌਲੀ ਉੱਚੀ ਉਠਦੀ ਜਾਂਦੀ ਹੈ। ਫੇਰ ਏਹ ਨਾਭੀ ਵਿਚ ਅਤਿ ਸੂਖਮ, ਹਿਰਦੇ ਵਿਚ ਸੂਖਮ, ਕੰਠ ਵਿਚ ਪੁਸ਼ਟ, ਸਿਰ ਵਿਚ ਅਪੁਸ਼ਟ ਅਤੇ ਮੂੰਹ ਦੁਆਰਾ ਕ੍ਰਿਤਮ ਰੂਪ ਪ੍ਰਗਟ ਹੁੰਦੀ ਹੈ। ਏਸ ਪ੍ਰਮਾਣ ਤੋਂ ਨਾਦ ਦੇ ਪੰਜ ਪ੍ਰਕਾਰ ਮੰਨੇ ਗਏ ਹਨ। ਸੰਗੀਤਕਾਰ ਸੰਤ ਮਾਤਾ ਪਵਨ ਸ਼ਿਵਬਾਣੀ ਦੇ ਏਸ ਸੰਗੀਤ ਸ਼ਾਸਤ੍ਰੀ ਜਾਣਕਾਰੀ ਨਾਲ ਪ੍ਰਸ਼ਨ ਜ਼ਰੂਰ ਪੈਦਾ ਹੁੰਦਾ ਹੈ ਕਿ ਗੁਰਬਾਣੀ ਵਿਚ ਪੰਚ ਸ਼ਬਦ ਸੋਮਿਆ ਦਾ ਅਰਥ ਪੰਜ ਪ੍ਰਕਾਰ ਦੇ ਨਾਦ ਨਾਲ ਤਾਂ ਸੰਬੰਧਿਤ ਨਹੀਂ? ਕਿਉਂ ਕੰਠ ਪ੍ਰਦੇਸ਼ ਦਾ ਨਾਦ ਪੁਸ਼ਟ ਅਤੇ ਸਿਰ ਪ੍ਰਦੇਸ਼ ਦਾ ਨਾਦ ਅਪੁਸ਼ਟ ਕਿਹਾ ਗਿਆ ਹੈ? ਇਸਦਾ ਉੱਤਰ ਇਹ ਹੈ ਕਿ ਸੰਚਾਰੀ ਅਤੇ ਆਰੋਹੀ ਵਰਣ ਵਿਚ ਨਾਦ ਦੀ ਅਭਿਵਿਅਕਤੀ ਨਹੀਂ ਹੁੰਦੀ, ਇਸ ਲਈ ਉਸ ਸਥਾਨ ਵਿਚ ਨਾਦ ਅਪੁਸ਼ਟ ਮੰਨਿਆ ਗਿਆ ਹੈ। ਇਥੇ ਇਕ ਵਿਗਿਆਨਕ ਤੱਥ ਜ਼ਰੂਰ ਪ੍ਰਮਾਣਿਤ ਹੁੰਦਾ ਹੈ ਗਾਇਨ ਨਾਭੀ ਤੋਂ ਸ਼ੁਰੂ ਕਰਨਾ ਜ਼ਰੂਰੀ ਹੈ।

ਨਾਭੀ ਤੋਂ ਆਰੰਭਿਆ ਨਾਦ ਹੀ ਸਹਿਜਤਾ ਨਾਲ ਪ੍ਰਗਟ ਹੁੰਦਾ ਹੈ। ਫੇਫੜਿਆਂ ਵਿਚ ਗਾਇਨ ਕਰਨ ਵਾਲੇ ਸੰਗੀਤਕਾਰ ਖੂਨ ਦੀ ਉਲਟੀ ਕਰਕੇ ਪ੍ਰਾਣ ਤਿਆਗਦੇ ਦੇਖੇ ਗਏ ਹਨ। ਪ੍ਰਾਣਾਯਾਮ ਵੀ ਨਾਭੀ ਤੋਂ ਨਾ ਆਰੰਭਿਆ ਜਾਏ ਤਾਂ ਫੇਫੜਿਆਂ ਨੂੰ ਕਮਜ਼ੋਰ ਕਰਕੇ (ਭਾਈ ਚਾਂਦ) ਤਪੇ ਦਿਕ ਜੈਸੇ ਰੋਗ ਦੇ ਦੇਂਦਾ ਹੈ। ਸੁਰ ਸਾਧਨਾ, ਪ੍ਰਾਣਾਯਾਮ ਅਤੇ ਨਾਮ ਜਪੁ ਦਾ ਆਰੰਭ ਨਾਭੀ ਤੋਂ ਕਰਨ ਨਾਲ ਇਹ ਪ੍ਰਾਣ ਕੇਂਦਰ ਪ੍ਰਾਣ ਨੂੰ ਪੁਸ਼ਟ ਕਰਦਾ ਹੈ। ਪ੍ਰਾਣਾਯਾਮ ਅਤੇ ਨਾਮ ਜਪੁ ਜਦੋਂ ਵਿਸ਼ੁਧ ਕੰਠ ਨੂੰ ਪਾਰ ਕਰ ਲੈਂਦਾ ਹੈ ਤਾਂ ਠੋਡੀ ਛਾਤੀ ਨਾਲ ਜੋੜ ਦਿੱਤੀ ਜਾਂਦੀ ਹੈ। ਸੁਵਾਸ ਕ੍ਰਿਯਾ ਖੱਬੀ ਨਾਸਕਾ ਤੋਂ ਤ੍ਰਿਕੁਟੀ (ਸੁਖਮਨਾ) ਵਿਚੋਂ ਲੰਘ ਕੇ ਸੱਜੀ ਨਾਸ ਰਾਹੀਂ ਨਿਸ਼ਵਾਸ ਕਰਦੀ ਹੈ। ਸੁਖਮਨਾ ਵਿਚ ਸੁਰਸੁਰੀ ਪੈਦਾ ਕਰਕੇ ਪਵਨ ਵੇਗ ਜਾਂ ਜਪੁ ਪਵਨ ਤ੍ਰਿਕੁਟੀ ਭੇਦਨ ਦਾ ਜਤਨ ਕਰਦੀ ਹੈ। ਜੋਗੀ ਇਸ ਸਫਲਤਾ ਨੂੰ ਕੁੰਡਲਨੀ ਜਾਗਰਣ ਕਹਿੰਦੇ ਤੇ ਜਪੁ ਵਾਲੇ ਦਸਮ ਦੁਆਰ ਦੀ ਪ੍ਰਾਪਤੀ ਕਹਿੰਦੇ ਹਨ। ਗਾਇਕ ਨਾਭੀ ਤੋਂ ਪਵਨ ਵੇਗ ਸ਼ੁਰੂ ਕਰਕੇ ਮੁਖ ਦੁਆਰਾ ਗਾਇਨ ਕਰਦਾ ਹੈ।

ਆਹਤ ਨਾਦ ਵਿਚ ਰੂਪ, ਭਾਵ, ਸ਼ਬਦ, ਗੀਤ, ਲੈਅ-ਤਾਲ, ਅਤੇ ਵਾਦਯ ਯੰਤਰ ਮਹੱਤਵਪੂਰਨ ਹਨ। ਇਸ ਨਾਦ ਤੋਂ ਸੰਗੀਤ ਸਵਰਾਂ ਦੀ ਉਤਪਤੀ ਹੁੰਦੀ ਹੈ। ਵਾਦਿਆ ਵਾਦਨ ਅਤੇ ਗੁਰਬਾਣੀ ਸ਼ਬਦ ਗਾਇਨ ਦੇ ਸੰਜੋਗ ਨੂੰ ਹੀ ਕੀਰਤਨ ਕਿਹਾ ਗਿਆ ਹੈ। ਕਿਸੇ ਵੀ ਗੁਰਬਾਣੀ ਸ਼ਬਦ ਦੇ ਇਕ ਪਦ ਦੇ ਧਰੁਪਦ ਧਮਾਰ ਦੀ ਸ਼ਾਸ਼ਤ੍ਰੀ ਸ਼ੈਲੀ ਵਿਚ ਗਾਇਨ ਕਰਕੇ ਉਸਦੇ ਸਰਲ ਗਾਇਨ ਕਰਕੇ ਸ੍ਰੋਤੇ ਸੰਗਤ ਨੂੰ ਗੁਰਬਾਣੀ ਉਪਦੇਸ਼ ਦੀ ਸਪਸ਼ਟਤਾ ਨਾਲ ਪਰੀਚਿਤ ਕਰਾਇਆ ਜਾਂਦਾ ਹੈ। ਹਰੇਕ ਪਦ ਦੇ ਵਿਵਿਧ ਗਾਇਨ ਅਤੇ ਲੈਮਈ ਪਾਠ ਤੋਂ ਬਾਦ ਰਹਾਉ ਦਾ ਗਾਇਨ ਜ਼ਰੂਰੀ ਹੁੰਦਾ ਹੈ। ਰਹਾਓ ਜਾਂ ਸਥਾਈ ਨੂੰ ਉਸ ਸ਼ਬਦ ਦਾ ਕੇਂਦਰੀ ਭਾਵ ਕਿਹਾ ਜਾਂਦਾ ਹੈ। ਇਸ ਤਰ੍ਹਾਂ ਕੋਈ ਵੀ ਗਾਇਨ ਰਹਾਉ ਤੋਂ ਸ਼ੁਰੂ ਹੋ ਕੇ ਪਦਾਂ ਦੇ ਅੰਤਰਾਲ ਵਿਚ ਰਹਾਉ ਗਾਇਨ ਕਰਕੇ ਰਹਾਉ ਤੇ ਹੀ ਸਥਾਪਤ ਕੀਤਾ ਜਾਂਦਾ। ਇਸ ਗੁਰਬਾਣੀ ਬੋਧ ਤੇ ਨਾਦ ਬੋਧ ਦੇ ਸੰਗਮ ਨੂੰ ਗੁਰਮਤਿ ਗੀਤ ਕੀਰਤਨ ਕਿਹਾ ਜਾਂਦਾ ਹੈ।

ਨਾਦ ਹੀ ਪਰਮ ਤੱਤ, ਅਬਾਧ ਤੇ ਸੁਤੰਤਰ ਧੁਨੀ ਨੂੰ ਪ੍ਰਗਟ ਕਰਦਾ ਹੈ। ਆਹਤ ਨਾਦ ਦੁਆਰਾ ਜੋ ਅਨੁਭਵ ਪ੍ਰਾਪਤ ਹੁੰਦਾ ਹੈ ਉਹ ਇਸੇ ਅਨਾਹਦ ਨਾਦ ਦੀ ਸੁਤੰਤਰ ਧੁਨੀ ਦਾ ਹੀ ਹੈ। ਨਾਦ ਧਵਨੀ ਦੀ ਸੁਨਿਸ਼ਚਿਤ ਅਤੇ ਸੰਪੂਰਨ ਇਕਾਈ ਹੈ। ਇਸ ਲਈ ਇਸਨੂੰ ਪਰਾਨਾਦ ਜਾਂ ਪਰਾਵਾਕ ਕਹਿੰਦੇ ਹਨ। ਇਹ ਠੋਸ ਜਾਂ ਸਥੂਲ ਨਹੀਂ ਸਗੋਂ ਸੂਖਮ ਤੇ ਦੁਰਬੋਧ ਹੈ। ਇਸ ਰਾਹੀਂ ਹੀ ਸਾਰੀ ਸਥੂਲ ਧੁਨੀਆਂ ਅਤੇ ਵਿਚਾਰਾਂ ਦਾ ਉਦਗਮ ਹੁੰਦਾ ਹੈ। ਸੰਗੀਤ ਸੁਰਾਂ ਵਿਚ ਏਕਾਗ੍ਰ ਸ੍ਰਵਣ ਚਿਤ ਸ਼੍ਰੋਤਾ ਨੂੰ ਇਹ ਏਕਾਗ੍ਰਤਾ ਪਾਰਸਗਰਾਮੀ ਪੱਧਰ ਤਕ ਲੈ ਜਾਂਦੀ ਹੈ। ਇਹੋ ਆਨੰਦ ਦਾ ਅਨੁਭਵ ਹੈ ਜੋ ਕੀਰਤਨ ਹੀ ਦੇ ਸਕਦਾ ਹੈ। ਇਸ ਅਨੁਭਵ ਵਿਚ ਹੀ ਕੀਰਤਨ ਬੈਕੁੰਠ ਦਾ ਆਭਾਸ ਦੇਂਦਾ ਹੈ। ਏਹ ਵੀ ਸ਼ਾਸਤ੍ਰ ਖੋਜ ਦਾ ਪੂਰਨ ਸੱਚ ਹੈ ਕਿ ਕੀਰਤਨ ਦੁਆਰਾ ਧਰਤੀ ਤੇ ਬੈਕੁੰਠ ਦਾ ਸੰਕਲਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਪਹਿਲੀ ਵਾਰ ਪ੍ਰਗਟਾਇਆ-ਤਹਾਂ ਬੈਕੁੰਠ ਜਹਾ ਕੀਰਤਨ ਤੇਰਾ॥ ਤੂੰ ਆਪੇ ਸਰਧਾ ਲਾਇਹਿ॥(੭੪੯)

# ਜਦੋਂ ਮਾਂ ਨੂੰ ਵੱਡਿਆਂ ਕੀਤਾ...।

—ਰਘਬੀਰ ਸਿੰਘ ਮਾਨਾਂਵਾਲੀ

ਮਾਤਾ ਬਸੰਤ ਕੌਰ ਲੰਮੀ ਉਮਰ ਭੋਗ ਕੇ ਇਸ ਸੰਸਾਰ ਨੂੰ ਅਲਵਿਦਾ ਆਖ ਗਈ ਸੀ। ਉਸ ਦੇ ਘਰ ਵਾਲਾ ਤੀਹ ਸਾਲ ਪਹਿਲਾਂ ਹੀ ਉਸਨੂੰ ਵਿਛੋੜਾ ਦੇ ਗਿਆ ਸੀ। ਸੰਸਕਾਰ 'ਤੇ ਆਈਆਂ ਬਸੰਤ ਕੌਰ ਦੀਆਂ ਦੋਹਾਂ ਧੀਆਂ ਨੇ ਸਿਰ-ਜੋੜ ਆਪਸ ਵਿਚ ਘੁਸਰ-ਮੁਸਰ ਕੀਤੀ। ਫਿਰ ਉਹ ਉੱਠ ਕੇ ਪਰ੍ਹੇ ਬੈਠੇ ਆਪਣੇ ਇਕਲੌਤੇ ਭਰਾ ਚਰਨ ਕੋਲ ਬੈਠ ਗਈਆਂ। ਤੇ ਉਸ ਦੇ ਮੋਢੇ 'ਤੇ ਹੱਥ ਰੱਖਦਿਆਂ ਵੱਡੀ ਭੈਣ ਨੇ ਕਿਹਾ "ਵੀਰਾ... ਮਾਂ ਵੱਡੀ ਉਮਰ ਭੋਗ ਕੇ ਮਰੀ ਐ...ਉਹਨੂੰ ਵੱਡਿਆਂ ਕਰਨਾ...।" ਉਸ ਦਾ ਗੱਚ ਭਰਿਆ ਹੋਇਆ ਸੀ।

"ਉਹ ਜ਼ਮੀਨ-ਜੈਦਾਦ ਤਾਂ ਇਥੇ ਈ ਛੱਡ ਗਈ ਐ...ਨਾਲ ਤਾਂ ਕੁਝ ਲੈ ਕੇ ਨਈਂ ਗਈ...। ਲੋਕੀਂ ਕੀ ਕਹਿਣਗੇ...। ਸਭ ਕੁਝ ਹੁੰਦਿਆਂ-ਸੁੰਦਿਆਂ ਇਹਨਾਂ ਨੇ ਆਪਣੀ ਮਾਂ ਵੱਡੀ ਨਹੀਂ ਕੀਤੀ...। ਜੱਗ ਤਾਂ ਭਰਾਵਾ ਰੱਖਣਾ ਈ ਪੈਣਾ...। ਹੁਣ ਭਾਵੇਂ ਔਖਾ ਹੋਵੀ ਤੇ ਭਾਵੇਂ ਸੌਖਾ...। ਹੱਥ ਨਾ ਘੁਟੀਂ...ਖੁਲ੍ਹ-ਖੇਲ੍ਹ ਨਾਲ 'ਕੱਠ ਕਰੀਂ...ਸਾਰੇ ਰਿਸ਼ਤੇਦਾਰ ਨੂੰ ਸੱਦਣਾ ਏ...ਵਧੀਆ ਹਲਵਾਈ ਸੱਦੀਂ...ਰੋਟੀ-ਪਾਣੀ ਵਧੀਆ ਕਰੀਂ...। ਸਭ ਨੂੰ ਪਤਾ ਲੱਗੇ ਕਿ ਇਹਨਾਂ ਨੇ ਮਾਂ ਵੱਡੀ ਕੀਤੀ ਐ...।" ਛੋਟੀ ਭੈਣ ਨੇ ਭਰਾ ਨੂੰ ਇਕ ਤਰ੍ਹਾਂ ਹੁਕਮ ਕਰਨ ਵਾਂਗ ਕਿਹਾ ਸੀ। ਅੰਗਿਆਰਾਂ ਦਾ ਇਕ ਚੰਦਰਾ ਵਰੋਲਾ ਚਰਨ ਦੇ ਮੱਥੇ ਵਿਚ ਲੂਹ ਜਾਣ ਵਾਲੀਆਂ ਸਿਖਰਾਂ ਛੋਹ ਗਿਆ। ਮਾਂ ਦੇ ਵਿਛੋੜੇ ਦੇ ਅੱਲੇ ਜ਼ਖ਼ਮਾਂ ਦੀ ਪੀੜ ਵਿਚ ਉਹ ਚੀਕ ਵੀ ਨਹੀਂ ਸੀ ਸਕਿਆ। ਉਹਦਾ ਪੋਰ-ਪੋਰ ਦੁੱਖ ਉਠਿਆ ਸੀ। ਉਹ ਸੋਚ ਰਿਹਾ ਸੀ ਕਿ ਉਸ ਨੇ ਤਾਂ ਜਿਊਂਦਿਆਂ ਜੀਅ ਮਾਂ ਨੂੰ ਪਲਕੀਂ ਬਿਠਾਈ ਰੱਖਿਆ ਸੀ। ਕਦੀ ਮਾਂ ਨੂੰ ਤੱਤੀ 'ਵਾ ਵੀ ਨਹੀਂ ਸੀ ਲੱਗਣ ਦਿੱਤੀ। ਜੇ ਕਦੀ ਮਾਂ ਦਾ ਕੰਨ ਵੀ ਤੱਤਾ ਹੁੰਦਾ ਤਾਂ ਉਹ ਝੱਟ ਮਾਂ ਨੂੰ ਡਾਕਟਰ ਕੋਲ ਲੈ ਜਾਂਦਾ। ਉਹਨੇ ਵਿੱਤੋਂ ਬਾਹਰੀ ਮਾਂ ਦੀ ਸੇਵਾ ਤੇ ਹਰ ਇੱਛਾ ਪੂਰੀ ਕੀਤੀ ਸੀ...ਤੇ ਹੁਣ ਮਾਂ ਦੇ ਮਰਨ ਤੋਂ ਬਾਅਦ ਕੀਤੀ ਕੋਈ ਵੀ ਰਸਮ ਉਹਨੂੰ ਬੇਅਰਥ ਤੇ ਫਜ਼ੂਲ ਲੱਗ ਰਹੀ ਸੀ। ਸੰਸਕਾਰ ਸਮੇਂ ਉਸ ਨੇ ਬੱਧੇ-ਰੁਧੇ ਨੇ ਨਾ ਚਾਹੁੰਦਿਆਂ ਹੋਇਆ ਵੀ ਭੈਣਾਂ ਦੇ ਜ਼ੋਰ ਦੇਣ 'ਤੇ ਕੁਝ ਰਸਮਾਂ ਨਿਭਾਈਆਂ ਸਨ। ਤੇ ਉਹਨਾਂ ਨਿਭਾਈਆਂ ਰਸਮਾਂ ਨੇ ਉਹਦੇ ਅੰਦਰ ਕੋਈ ਚੁਆਤੀ ਬਾਲ ਦਿੱਤੀ ਸੀ।

ਭੋਗ ਵਾਲੇ ਦਿਨ ਜਦੋਂ ਦੋਵੇਂ ਭੈਣਾਂ ਭਰਾ ਦੇ ਘਰ ਆਈਆਂ ਤਾਂ ਉਹ ਘਰ ਦਾ ਸਾਰਾ ਮਾਹੌਲ ਵੇਖ ਕੇ ਇਕ ਤਰ੍ਹਾਂ ਡੌਰ-ਭੌਰ ਹੋ ਗਈਆਂ। ਜਦੋਂ ਭੈਣਾਂ ਨੂੰ ਘਰ ਵਿਚ ਹਲਵਾਈ ਦੀਆਂ ਭੱਠੀਆਂ, ਵੰਨ-ਸੁਵੰਨੇ ਪਕਵਾਨਾਂ ਦੀ ਖੁਸ਼ਬੂ ਅਤੇ ਹੋਰ ਗਹਿਮਾ-ਗਹਿਮੀ ਨਜ਼ਰੀਂ ਨਾ ਪਈ ਤਾਂ ਉਹਨਾਂ ਕਿਹਾ, "ਵੀਰਾ ਹਲਵਾਈ ਨਹੀਂ ਬੁਲਾਇਆ...?" ਉਹ ਅੰਦਰੋਂ-ਅੰਦਰੀ ਕ੍ਰੋਧ ਨਾਲ ਮੱਚ ਉਠੀਆਂ। ਦੋਹਾਂ ਭੈਣਾਂ ਨੇ ਹੈਰਾਨੀ ਨਾਲ ਭਰਾ ਨੂੰ ਪੁਛਿਆ। "ਰਿਸ਼ਤੇਦਾਰ ਕਿਹੜੇ-ਕਿਹੜੇ ਸੱਦੇ ਆ...? ਲੰਗਰ ਵਿਚ ਕੀ-ਕੀ ਬਣਾਇਆ ਏ...? ਕੀਰਤਨ ਕਰਨ ਵਾਲੇ ਕਿਹੜੇ ਭਾਈ ਸੱਦੇ ਆ...? ਗੁਰਦੁਆਰੇ ਦੇਣ ਲਈ ਮਾਂ ਦਾ ਬਿਸਤਰਾ ਤੇ ਭਾਂਡੇ ਖਰੀਦ ਲਏ ਆ...? ਮਾਂ ਨੂੰ ਵੱਡਿਆ ਕਰਨ ਦਾ ਹੋਰ ਕੀ-ਕੀ ਪ੍ਰਬੰਧ ਕੀਤਾ...?" ਦੋਹਾਂ ਭੈਣਾਂ ਨੇ ਠਾਣੇਦਾਰੀ ਰੋਅਬ ਜਿਹਾ ਮਾਰਦਿਆਂ ਇਕੋਵਾਰਗੀ ਸਵਾਲਾਂ ਦੀ ਝੜੀ ਲਾ ਦਿੱਤੀ।

"ਭੈਣ ਜੀ... ਮਾਂ ਨੂੰ ਵੱਡਿਆਂ ਕਰਨ ਦਾ ਮੈਂ ਆਹ ਪ੍ਰਬੰਧ ਕੀਤਾ...।" ਭੈਣਾਂ ਵੱਲ ਇਕ ਤਿਲਕਵੀਂ ਨਜ਼ਰ ਵੇਖਣ ਮਗਰੋਂ ਤਕੜੇ ਹੌਸਲੇ ਨਾਲ ਚਰਨ ਨੇ ਇਕ ਲਿਫਾਫੇ ਵਿਚੋਂ ਥੱਬਾ ਕਾਗਜ਼ਾਂ ਦਾ ਕੱਢ ਕੇ ਭੈਣਾਂ ਅੱਗੇ ਰੱਖਦਿਆਂ ਕਿਹਾ।

"ਇਹ ਕੀ ਆਹ...?" ਇਕ ਭੈਣ ਨੇ ਹੈਰਾਨੀ ਨਾਲ ਉਹਨਾਂ ਕਾਗਜ਼ਾਂ ਨੂੰ ਬਿਨ੍ਹਾਂ ਹੱਥ ਲਾਇਆਂ ਨੀਝ ਨਾਲ ਉਹਨਾਂ ਵੱਲ ਵੇਖਦਿਆਂ ਕਿਹਾ।

"ਇਹ ਰਸੀਦਾਂ ਨੇ ਭੈਣ ਜੀ ਉਨ੍ਹਾਂ ਪੈਸਿਆਂ ਦੀਆਂ...ਜੋ ਮੈਂ ਮਾਂ ਦੇ ਨਾਮ 'ਤੇ ਪਿੰਡ ਦੇ ਆਧਰਮੀ ਲੋਕਾਂ ਦੇ ਬੱਚਿਆਂ ਅਤੇ ਬਾਕੀ ਪਿੰਡ ਦੇ ਹੋਰ ਗਰੀਬ ਬੱਚਿਆਂ ਦੀਆਂ ਇਕ-ਇਕ ਸਾਲ ਦੀਆਂ ਸਕੂਲ ਦੀਆਂ ਫੀਸਾਂ, ਕਿਤਾਬਾਂ ਅਤੇ ਵਰਦੀਆਂ 'ਤੇ ਖਰਚ ਕਰ ਦਿੱਤੇ ਆ...। ਬੱਸ ਭੈਣ ਜੀ... ਏਹੀ ਕੀਤਾ ਮੈਂ ਮਾਂ ਨੂੰ ਵੱਡਿਆਂ ਕਰਨ ਦਾ ਪ੍ਰਬੰਧ...।" ਭਰਾ ਨੇ ਸੁਖਾਵਾਂ ਸਾਹ ਲੈ ਕੇ ਠਰ੍ਹੰਮੇ ਅਤੇ ਸ਼ਾਂਤ ਚਿੱਤ ਹੋ ਕੇ ਕਿਹਾ। ਇਹ ਸਭ ਕੁਝ ਕਰਦਿਆਂ ਉਸਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਜਿਵੇਂ ਉਹਨੇ ਸਾਰੀ ਜ਼ਿੰਦਗੀ ਦਾ ਬੋਝ ਮਨੋ ਲਾਹ ਦਿੱਤਾ ਹੋਵੇ। ਪਰ ਨਿਰ-ਜਿੰਦ ਜਿਹੀ ਡਾਵਾਂ-ਡੋਲ ਉਹਦੀ ਦੇਹ...ਕਿਸੇ ਅਦਿੱਖ ਭੈਅ ਨਾਲ ਕੰਬ ਰਹੀ ਸੀ।

"ਵੀਰਾ...ਏਹਦੇ ਨਾਲ ਮਾਂ ਵੱਡੀ ਹੋ ਗਈ...?" ਛੋਟੀ ਭੈਣ

ਨੇ ਦੀਵੇ ਦੀ ਲਾਟ ਵਾਂਗ ਮੱਚਦੀ ਨੇ ਕਿਹਾ। ਭੈਣ ਦੇ ਬੋਲ ਪਲ ਦੀ ਪਲ ਉਹਨੂੰ ਸਾਰੇ ਦੇ ਸਾਰੇ ਨੂੰ ਧੁੱਖਦਾ ਕਰ ਗਏ ਸਨ। ਉਹਨੇ ਤਲਖ਼ ਜਿਹਾ ਹਉਕਾ ਲਿਆ।

"ਬਿਲਕੁਲ...।" ਕੰਬਦੀ ਅਵਾਜ਼ ਵਿਚ ਹੌਸਲੇ ਨਾਲ ਚਰਨ ਬੋਲਿਆ। "ਭੈਣੇ ਮਾਂ ਅੱਜ ਪਿੰਡ ਵਿਚ ਬਹੁਤ ਵੱਡੀ ਹੋ ਗਈ ਏ...।" ਕਿਸੇ ਅਦਿੱਖ ਅਹਿਸਾਸ ਨਾਲ ਉਸ ਨੇ ਹੁਬ ਕੇ ਕਿਹਾ। "ਅੱਜ ਉਹਨਾਂ ਗਰੀਬ ਬੱਚਿਆਂ ਦੇ ਮਾਪੇ ਸਾਡੀ ਮਾਂ ਦੇ ਗੁਣ ਗਾ ਰਹੇ ਆ...ਉਹ ਆਖਦੇ ਆ...ਧੰਨ ਐ ਮਾਂ ਬਸੰਤ ਕੌਰ... ਜਿਹਨੇ ਮਰਨ ਤੋਂ ਬਾਅਦ ਸਾਡੇ ਬੱਚਿਆਂ ਦੀ ਪੜ੍ਹਾਈ ਦਾ ਇਕ-ਇਕ ਸਾਲ ਦਾ ਖਰਚਾ ਚੁੱਕ ਕੇ ਸਾਡਾ ਬੋਝ ਹਲਕਾ ਕੀਤਾ ਹੈ। ਉਹ ਸਾਰੇ ਬਹੁਤ ਖੁਸ਼ ਐ..ਮੇਰੇ ਮਨ ਨੂੰ ਤਾਂ ਬਹੁਤ ਸੰਤੁਸ਼ਟੀ ਮਿਲੀ ਐ... ਤੇ ਭੈਣ ਜੀ ਸਹਿਜ ਪਾਠ ਦੇ ਭੋਗ ਤੋਂ ਬਾਅਦ ਆਈ ਸੰਗਤ ਲਈ ਦਾਲ-ਫੁਲਕੇ ਦਾ ਲੰਗਰ ਤਿਆਰ ਹੋ ਰਿਹੈ...। ਮੇਰਾ ਖਿਆਲ ਐ..ਭੈਣ ਜੀ ਮੈਂ ਕੁਝ ਵੀ ਗਲਤ ਨਹੀਂ ਕੀਤਾ। ਸਹੀ ਅਰਥਾਂ ਵਿਚ ਮੈਂ ਮਾਂ ਨੂੰ ਵੱਡਿਆਂ ਕੀਤਾ ਹੈ।" ਉਹ ਮਨੋਂ ਇਸ ਤਰ੍ਹਾਂ ਖੁਸ਼ ਸੀ ਜਿਵੇਂ ਉਸਨੇ ਕੋਈ ਬਹੁਤ ਵੱਡੀ ਜੰਗ ਜਿੱਤ ਲਈ ਹੋਵੇ। ਪਰ ਉਹ ਭੈਣਾਂ ਦੇ ਚਿਹਰਿਆਂ 'ਤੇ ਬਦਲ ਰਹੇ ਹਾਵਾਂ-ਭਾਵਾਂ ਨੂੰ ਵੇਖ ਉਹਨਾਂ ਨੂੰ ਸਮਝਣ ਦਾ ਯਤਨ ਕਰ ਰਿਹਾ ਸੀ। ਚਿੱਤ ਥਾਂਏ ਕਰਦਿਆਂ ਉਸ ਨੇ ਮਨੋਂ-ਮਨੀਂ ਭੈਣਾਂ ਦੇ ਹਰ ਸਵਾਲ ਨੂੰ ਸੁਣਨ ਲਈ ਆਪਣੇ-ਆਪ ਨੂੰ ਤਿਆਰ ਕੀਤਾ ਹੋਇਆ ਸੀ। ਫਿਰ ਵੀ ਉਹ ਇਸ ਤਰ੍ਹਾਂ ਉਪਰਾਮਤਾ ਮਹਿਸੂਸ ਕਰ ਰਿਹਾ ਸੀ ਜਿਵੇਂ ਉਹਦੇ ਪੈਰਾਂ ਥੱਲੇ ਅੰਗਿਆਰ ਪਏ ਹੋਣ...। ਚਰਨ ਨੂੰ ਲੱਗਿਆ ਭੈਣਾਂ ਦੇ ਅਗਲੇ ਬੋਲ ਉਹਨੂੰ ਭਸਮ ਕਰਕੇ ਰੱਖ ਦੇਣਗੇ। ਤਿੰਨਾਂ ਵਿਚਕਾਰ ਪਸਰੀ ਸਿਵਿਆਂ ਵਰਗੀ ਡਰੌਣੀ ਚੁੱਪ ਉਹਨੂੰ ਡੰਗ ਰਹੀ ਪ੍ਰਤੀਤ ਹੋ ਰਹੀ ਸੀ। ਆਤਮ-ਵਿਸ਼ਵਾਸ ਦੀ ਕੰਧ 'ਤੇ ਬੈਠਿਆਂ ਵੀ ਉਹ ਪੈਰੋਂ ਹਿੱਲਿਆ ਖੜਾ ਸੀ। ਉਹਦੀਆਂ ਸੋਚਾਂ ਦਾ ਘੋੜਾ ਜਿਵੇਂ ਸਰਪੱਟ ਦੌੜ ਰਿਹਾ ਸੀ। ਅੱਜ ਚਰਨ ਨੂੰ ਮਾਂ ਦਾ ਸਿਵਾ ਮੁੜ ਉਹਦੇ ਜ਼ਿਹਨ ਵਿਚ ਤੜ-ਤੜ ਕਰਕੇ ਮੱਚ ਰਿਹਾ ਮਹਿਸੂਸ ਹੋ ਰਿਹਾ ਸੀ। ਅਗਲੇ ਹੀ ਪਲ ਸ਼ਾਂਤ ਜਿਹੇ ਚਿੱਤ ਭਿਆਨਕ ਚੁੱਪ ਨੂੰ ਚੀਰਦਿਆਂ ਦੋਹਾਂ ਭੈਣਾਂ ਨੇ ਹਲਕਾ ਜਿਹਾ ਮੁਸਕਰਾ ਕੇ ਭਰਾ ਨੂੰ ਆਪਣੇ ਕਲਾਵੇ ਵਿਚ ਲੈ ਲਿਆ। ਜਿਵੇਂ ਉਹਨਾਂ ਨੂੰ ਭਰਾ ਦੀ ਗੱਲ ਚੰਗੀ ਤਰ੍ਹਾਂ ਸਮਝ ਪੈ ਗਈ ਹੋਵੇ।

*ਪਿੰਡ ਮਾਨਾਂਵਾਲੀ*
*ਡਾਕ. ਚਾਚੋਕੀ (ਫਗਵਾੜਾ)*
*ਮੋਬ-੮੮੭੨੮-੫੪੫੦੦*

## ਵਰਿਆਮ ਦਾ ਸਾਲਾਨਾ ਅੰਕ

ਇਕ ਮਹੀਨੇ ਬਾਦ ਵਰਿਆਮ ਆਪਣੇ ਉਣਤਾਲੀਵੇਂ ਸਾਲ ਵਿਚ ਪੈਰ ਧਰੇਗਾ। ਉਸ ਸਮੇਂ ਅਸੀਂ ਸਾਲਾਨਾ ਅੰਕ ਹਮੇਸ਼ਾਂ ਵਾਂਗ ਕੱਢਾਂਗੇ। ਨਵੰਬਰ ਦੇ ਮਹੀਨੇ ਵਰਿਆਮ ਦਾ ਨਵਾਂ ਸਾਲ ਸ਼ੁਰੂ ਹੁੰਦਾ ਹੈ। ਪਿਛਲੇ ਕਈ ਸਾਲਾਂ ਤੋਂ ਵਰਿਆਮ ਦੇ ਨਵੇਂ ਸਾਲ ਅਰਥਾਤ ਨਵੰਬਰ ਮਹੀਨੇ ਨਾਲ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਦਿਵਸ ਨੂੰ ਸਮਰਪਤ ਅਸੀਂ ਵਿਸ਼ੇਸ਼ ਅੰਕ ਕੱਢਦੇ ਰਹੇ ਹਾਂ। ਇਸ ਨਵੰਬਰ ਨੂੰ ਵੀ ਅਸੀਂ ਵਿਸ਼ੇਸ਼ ਅੰਕ ਤਾਂ ਜ਼ਰੂਰ ਕੱਢਣਾ ਹੈ ਭਾਵੇਂ ਆਪਣੀ ਹਾਲਤ ਅਕਬਰ ਇਲਾਹਬਾਦੀ ਦੇ ਸ਼ੇਅਰ ਵਰਗੀ ਹੀ ਹੈ।

"ਕਮਜ਼ੋਰ ਹੈ ਮੇਰੀ ਸਿਹਤ ਭੀ ਕਮਜ਼ੋਰ ਮੇਰੀ ਬੀਮਾਰੀ ਭੀ
ਅੱਛਾ ਜੋ ਰਹਾ ਕੁਛ ਕਰ ਨਾ ਸਕਾ ਬੀਮਾਰ ਪੜ੍ਹ ਤੋ ਮਰ ਨਾ ਸਕਾ।"

ਸੋ ਇਸ ਕਮਜ਼ੋਰੀ ਦੇ ਰੂ-ਬ-ਰੂ, ਸੇਜਾਸਣੀ ਹੁੰਦੇ ਹੋਏ ਉਦਮ ਦੌੜ ਭੱਜ ਦਾ ਤਾਂ ਸੁਆਲ ਹੀ ਨਹੀਂ।

ਮੇਰੀ ਸਨਿਮਰ ਬੇਨਤੀ ਹੈ ਪਾਠਕਾਂ ਅੱਗੇ, ਸਮਰੱਥ ਸਨੇਹੀਆਂ ਅੱਗੇ ਅਤੇ ਸਰਪ੍ਰਸਤਾਂ ਮੋਹਰੇ ਅਤੇ ਪੁਰਾਣੇ ਸਹਿਯੋਗੀ ਪਰ ਹੁਣ ਸੰਗਦੇ ਸਜਨਾਂ ਅੱਗੇ ਕਿ ਦਿਲ ਖੋਹਲ ਕੇ ਸਹਿਯੋਗ ਦਿਓ। ਵਿਸ਼ੇਸ਼ ਕਰਕੇ ਆਪਣੇ ਅਤੇ ਅਦਾਰਿਆਂ ਦੇ ਇਸ਼ਤਿਹਾਰ, ਮਾਇਕ ਸਹਿਯੋਗ, ਵਿਸ਼ੇਸ਼ ਸਹਾਇਤਾ, ਦੇਸ਼ ਵਿਦੇਸ਼ ਦੇ ਚੰਦੇ ਅਤੇ ਸ਼ੁਭ ਅਸੀਸਾਂ ਅਤੇ ਅੰਕ ਦੀ ਕਾਮਯਾਬੀ ਲਈ ਅਰਦਾਸ ਕਰਕੇ ਨਿਵਾਜ਼ਿਸ਼ ਬਖਸ਼ੋ। ਧੰਨਵਾਦ ਸਹਿਤ।

*—ਜਗਦੀਸ਼ ਸਿੰਘ ਵਰਿਆਮ*
*ਸੰਪਾਦਕ*

# ਨਿਊਯਾਰਕ ਵਿਖੇ ਆਜ਼ਾਦੀ ਦਿਵਸ ਸਮਾਰੋਹ

**ਦੇਦੀ ਹਮੇਂ ਆਜ਼ਾਦੀ ਬਿਨਾਂ ਖੜਗ ਬਿਨਾਂ ਢਾਲ,**
**ਭੈਣੀ ਸਾਹਿਬ ਕੇ ਸਤਿਗੁਰੂ ਜੀ ਨੇ ਕਰ ਦੀਆ ਕਮਾਲ**

-ਭੁਪਿੰਦਰ ਸਿੰਘ ਭੁਰਜੀ

ਨਿਊਯਾਰਕ-ਸਿਟੀ ਮੈਨਹੈਟਨ ਨਿਊਯਾਰਕ ਵਿਖੇ ੩੩ਵੀਂ ਇੰਡੀਆ ਇੰਡੀਪੈਂਡਸ ਡੇਅ ਪਰੇਡ ੧੮ ਅਗਸਤ ੨੦੧੩ ਨੂੰ ਭਾਰਤ ਦੀ ਅਜ਼ਾਦੀ ਦੀ ੬੭ਵੀਂ ਵਰ੍ਹੇਗੰਢ ਤੇ ਕੱਢੀ ਗਈ ਜਿਸ ਦੀ ਅਗਵਾਈ ਪ੍ਰਸਿੱਧ ਹਸਤੀਆਂ ਨੇ ਕੀਤੀ, ਜਿਸ ਵਿੱਚ ਕੌਂਸਲੇਟ ਜਨਰਲ ਸ਼੍ਰੀ ਦਨਯਨੇਸ਼ਵਰ ਮੁਲੇ, ਵਿਦਿਆ ਬਾਲਨ, ਅਤੇ ਅੰਨਾ ਹਜਾਰੇ, ਰਮੇਸ਼ ਪਟੇਲ (Founder Chairman of FIA) ਅਤੇ ੨੦੧੩-੨੦੧੪ ਦੇ FIA ਦੇ ਪ੍ਰਧਾਨ ਸੰਜੇ ਅਮੀਨ ਅਤੇ ਇਹਨਾਂ ਦੀ ਟੀਮ ਦੇ ਮੈਂਬਰ ਨੇ ਕੀਤੀ। ਮੈਨਹੈਟਨ ਵਿਖੇ ੩੮ ਸਟਰੀਟ ਤੋਂ ਸ਼ੁਰੂ ਅਤੇ ੨੩ ਸਟਰੀਟ ਤੇ ਖਤਮ ਹੋਈ ਪਰੇਡ ਵਿਚ ਅੰਤਰਰਾਸ਼ਟਰੀ ਪੱਧਰ ਦੀਆਂ ਕੰਪਨੀਆਂ ਦੀਆਂ ੩੬ ਝਾਕੀਆਂ,੫ ਮਾਰਚਿੰਗ ਬੈਂਡਜ਼, ੩੧ ਮਾਰਚਿੰਗ ਗਰੁੱਪ, ਅਤੇ ਕਲਚਰਲ ਪ੍ਰੋਗਰਾਮ ਵਿੱਚ ੧੪ ਡਾਂਸਿੰਗ ਗਰੁੱਪ ਦੇਸ਼ ਪਿਆਰ, ਮੇਲ ਮਿਲਾਪ ਅਤੇ ਭਾਈਚਾਰੇ ਦਾ ਸੁਨੇਹਾ ਦੇ ਰਹੇ ਸਨ। ਦੇਸ਼ ਭਗਤੀ ਦੇ ਗੀਤਾਂ ਦੀਆਂ ਗੂੰਜਾਂ ਚਾਰ ਚੁਫੇਰੇ ਪੈ ਰਹੀਆਂ ਸਨ। ਤਕਰੀਬਨ ਦੋ ਲੱਖ ਤੋਂ ਵੀ ਜ਼ਿਆਦਾ ਦੀ ਤਾਦਾਦ ਵਿੱਚ ਦੇਸ਼ ਪ੍ਰੇਮੀ ਤਿਰੰਗੇ ਲਹਿਰਾਕੇ ਆਪਣੇ ਪਿਆਰ ਦਾ ਪ੍ਰਗਟਾਵਾ ਕਰਨ ਲਈ ਪਰੇਡ ਵਿਚ ਸ਼ਾਮਿਲ ਹੋਏ। ਇਸ ਪ੍ਰੋਗਰਾਮ ਨੂੰ ਅੰਤਰਰਾਸ਼ਟਰੀ ਪੱਧਰ ਤੇ ਹਰ ਟੀ. ਵੀ. ਚੈਨਲ ਅਤੇ ਵੈਬ ਤੇ ਲਾਈਵ ਪ੍ਰਸਾਰਿਤ ਕੀਤਾ ਗਿਆ।

ਸਹਿਨ ਸ਼ੀਲਤਾ ਦੀ ਮੂਰਤ, ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਅਪਾਰ ਕ੍ਰਿਪਾ ਸਦਕਾ ਲਗਾਤਾਰ ਛੇਵੇਂ ਸਾਲ, ਨਾਮਧਾਰੀ ਸਿੱਖ ਫਾਊਂਡੇਸ਼ਨ ਦੇ ਚੇਅਰਮੈਨ/ਸੀ.ਈ.ਓ, ਸੰਤ ਭੁਪਿੰਦਰ ਸਿੰਘ ਭੁਰਜੀ ਜੀ ਦੀ ਅਗਵਾਈ ਹੇਠ ਪੂਰੇ ਉਤਸ਼ਾਹ ਨਾਲ "ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿਮ੍ਰਤੀ ਝਾਕੀ" ਨੂੰ ਸ੍ਰੀ ਸਤਿਗੁਰੂ ਜੀ ਦੀ ਯਾਦ ਵਿਚ ਸ਼ਰਧਾਂਜਲੀ ਵਜੋਂ ਅਤੇ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਗੱਦੀ ਨਸ਼ੀਨ ਹੋਣ ਤੇ ਸਮਰਪਿਤ ਕੀਤਾ ਗਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਤੋਂ ਲੈਕੇ ਹੁਣ ਤਕ ਦੀਆਂ ਮਨਮੋਹਕ ਤਸਵੀਰਾਂ, ਰਾਜਨੀਤਕ ਨੇਤਾਵਾਂ, ਧਾਰਮਿਕ ਆਗੂਆਂ ਅਤੇ ਸੰਗੀਤ ਕਲਾਕਾਰਾਂ ਤੇ ਕਿਰਪਾ ਕਰਦਿਆਂ ਦੀਆਂ ਤਸਵੀਰਾਂ ਝਾਕੀ ਨੂੰ ਦਿਲਖਿਚਵੀਂ ਬਣਾ ਰਹੀਆਂ ਸਨ। ਕਈ ਗੈਰ ਨਾਮਧਾਰੀ ਲੋਕ ਸ੍ਰੀ ਸਤਿਗੁਰੂ ਜੀ ਦੀਆਂ ਤਸਵੀਰਾਂ ਨੂੰ ਦੇਖ ਕੇ ਸਤਿਕਾਰ ਵਜੋਂ ਨਮਸਕਾਰ ਕਰ ਰਹੇ ਸਨ¢ਪਤਾ ਨਹੀਂ ਕਿਸ ਕਿਸ ਸਰੂਪ ਵਿਚ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ, ਕਈ ਤੇ ਜੋੜੇ ਉਤਾਰ, ਅੱਖਾਂ ਬੰਦ ਕਰਕੇ ਮੋਹਿਤ ਹੋ ਰਹੇ ਸਨ¢ਸ੍ਰੀ ਸਤਿਗੁਰੂ ਜੀ ਦੀ ਯਾਦ ਅਤੇ ਵਿਛੋੜੇ ਦਾ ਗ਼ਮ ਨਾਮਧਾਰੀ ਸੰਗਤ ਤੋਂ ਛੁਪਾਇਆ ਛੁਪ ਨਹੀਂ ਰਿਹਾ ਸੀ ਅਤੇ ਹਰ ਕਿਸੇ ਦੀਆਂ ਅੱਖਾਂ ਨੰਮ੍ਰ ਸਨ।

ਕਦੇ ਤੂੰ ਅਨੰਤ ਹੈਂ ਤੇ ਕਦੇ ਤੂ ਬੇਅੰਤ ਹੈਂ ਤੂੰ ਸਦਾ ਹੀ ਅਨੰਤ ਹੈਂ ਤੂੰ ਸਦਾ ਹੀ ਬੇਅੰਤ ਹੈਂ। ਕਦੇ ਤੂੰ ਉਦੈ ਹੈਂ, ਤੇ ਕਦੇ ਤੂੰ ਅਸਤ ਹੈਂ ਆਪਣੀ ਕਰਤਵ ਵਿੱਦਿਆ ਨਾਲ, ਤੂੰ ਕਰਦਾ ਸਭਨੂੰ ਪਸਤ ਹੈਂ। ਤੂੰ ਸਭਦਾ ਮੌਲਾ ਮਸਤ ਹੈਂ, ਤੂੰ ਸਭਦਾ ਮੌਲਾ ਮਸਤ ਹੈ। -ਭੁਪਿੰਦਰ ਸਿੰਘ ਭੁਰਜੀ ਨਾਮਧਾਰੀਆਂ ਲਈ ਇਹ ਬਹੁਤ ਹੀ ਮਾਨ ਵਾਲੀ ਗਲ ਹੈ ਕਿ ਅਮਰੀਕਾ ਦੇ ਨਿਊਯਾਰਕ ਵਰਗੇ ਇਕ ਵੱਢੇ ਸ਼ਹਿਰ ਵਿੱਚ ਇੰਡੀਆ ਇੰਡੀਪੈਂਡਸ ਡੇਅ ਪਰੇਡ ਵਿੱਚ ਨਾਮਧਾਰੀ ਆਪਣੀ ਵੱਖਰੀ ਪਹਿਚਾਣ ਕਰਕੇ ਖਿੱਚ ਦਾ ਕੇਂਦਰ ਬਣਦੇ ਹਨ। ਫੈਡਰੇਸ਼ਨ ਆਫ ਇੰਡੀਆ ਐਸੋਸੀਏਸ਼ਨ ਵਲੋਂ ੩੩ਵੀਂ ਇੰਡੀਪੈਂਡਸ ਡੇਅ ਪਰੇਡ ਤੇ ਛਪੇ Souvenir ਵਿਚ ਵੀ ਇਕ ਪੰਨੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਅਤੇ ਕੂਕਾ ਮੂਵਮੈਂਟ ਤੇ ਚਾਣਨਾ ਪਾਉਣ ਦੀ ਕੋਸ਼ਿਸ਼ ਵੀ FIA ਵਲੋਂ ਕੀਤੀ ਗਈ ਹੈ। ਫੈਡਰੇਸ਼ਨ ਆਫ ਇੰਡੀਆ ਐਸੋਸੀਏਸ਼ਨ ਦੇ ਪ੍ਰਧਾਨ, ਸੰਜੇ ਅਮੀਨ ਅਤੇ ਹੋਰ ਉਘੀਆਂ ਹਸਤੀਆਂ ਦੇ ਨਾਲ ਪੋਡੀਅਮ ਵਿੱਚ ਸੰਤ ਭੁਪਿੰਦਰ ਸਿੰਘ ਭੁਰਜੀ, ਸੰਤ ਚਿਰੰਜੀਵ ਸਿੰਘ ਭੁਰਜੀ, ਹਰਪ੍ਰੀਤ ਕੌਰ

ਭੁਰਜੀ ਅਤੇ ਗੁਰਦੇਵ ਕੌਰ ਭੁਰਜੀ ਆਪਣੀ ਨਾਮਧਾਰੀ ਸੰਗਤ ਵਲੋਂ ਪੁੱਜੇ ਤੇ ਰੇਨੇ ਲੋਬੋ (Master of Ceremony) ਜੋ ਕਿ ਜਾਣੇ ਪਹਿਚਾਣੇ TV ASIA ਤੇ ITV ਦੇ ਹੋਸਟ ਅਤੇ ਅਨਾਊਂਸਰ ਹਨ ਅਤੇ TV ASIA ਤੋਂ M.C. ਤੋਂ ਵਿਕਾਸ ਨਾਂਗੀਆ (ਐਂਕਰ) ਨੇ ਹੇਠ ਲਿਖੇ ਸ਼ਬਦਾਂ ਦੁਆਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ਼ਰਧਾਂਜਲੀ ਦਿਤੀ ਅਤੇ ਬਾਅਦ ਵਿੱਚ ਸੰਤ ਭੁਪਿੰਦਰ ਸਿੰਘ ਭੁਰਜੀ ਜੀ ਨੇ ਵੀ ਆਜ਼ਾਦੀ ਦਿਵਸ ਬਾਰੇ ਆਪਣੇ ਵਿਚਾਰ ਸਾਂਝੇ ਕੀਤੇ¢ ਅਤੇ ਫਿਰ ਸਭ ਨੇ ਨਾਮਧਾਰੀ ਸੰਗਤ ਨੂੰ ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਬੋਲਕੇ ਸੰਬੋਧਿਤ ਕੀਤਾ। ਹਰ ਨਾਮਧਾਰੀ ਹੀ ਨਹੀਂ ਬਲਕਿ ਹਰ ਸਿੱਖ ਜਿਸ ਨੇ ਅਕਾਸ਼ ਵਿੱਚ ਗੂੰਜਦੇ ਜੈਕਾਰੇ ਸੁਣੇ ਉਸ ਦਾ ਮਨ ਖੁਸ਼ੀ ਨਾਲ ਗੱਦ ਗੱਦ ਹੋ ਉੱਠਿਆ।

Namdhari Sikh Foundation Pays Its Humble Tribute in Reminiscence of Almighty His Holiness Sri Satguru Jagjit Singh Ji, the15th incarnation of Guru Nanak. He is one of the most important Yug Purash of the 20th century, an appostle of love, peace & harmony, philanthropist, a pioneer, a poet, a musician, spiritual master of all arts. His endless qualities and countless favours on humanity will inspire people for times to come. May Satguru Ji bless the whole Universe.

**JO BOLE SO NIHAAL SAT SRI AKAL**

ਪਰੇਡ ਉਪਰੰਤ ਜਲਪਾਣੀ ਦੀ ਸੇਵਾ ਭੁਪਿੰਦਰ ਸਿੰਘ ਭੁਰਜੀ ਅਤੇ ਪਰਿਵਾਰ ਵਲੋਂ ਕੀਤੀ ਗਈ। ਅਸੀਂ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਕਰਦੇ ਹਾਂ ਜੋ ਉਹਨਾਂ ਨੇ ਸਾਨੂੰ ਨਾਮਧਾਰੀ ਪਰਿਵਾਰਾਂ ਵਿਚ ਜਨਮ ਦਿੱਤਾ ਹੈ ਅਤੇ ਆਪਣੇ ਚਰਨ ਕੰਵਲਾਂ ਦੀ ਓਟ ਵਿੱਚ ਪੰਥ ਦੀ ਸੇਵਾ ਕਰਨ ਦਾ ਮੌਕਾ ਤੇ ਬੁੱਧ-ਬਲ ਬਖ਼ਸ਼ਦੇ ਹਨ। ਸ੍ਰੀ ਸਤਿਗੁਰੂ ਜੀ ਦੇ ਪਵਿੱਤ੍ਰ ਚਰਨਾਂ ਵਿਚ ਅਸੀ ਸਭ ਅਰਦਾਸ ਕਰਦੇ ਹਾਂ ਕਿ ਸਾਡੇ ਸਭ ਤੇ ਹਮੇਸ਼ਾਂ ਆਪਣਾ ਮਿਹਰ ਭਰਿਆ ਹੱਥ ਰੱਖਣ ਅਤੇ ਅਪਣੇ ਪਵਿੱਤਰ ਚਰਨਾਂ ਨਾਲ ਜੋੜੀ ਰੱਖਣ।

ਪ੍ਰਧਾਨ ਗੁਰਪ੍ਰੀਤ ਸਿੰਘ ਵਿਸ਼ੇਸ਼ ਤੌਰ ਤੇ ਧੰਨਵਾਦ ਕਰਦੇ ਹਾਂ ਸੰਤ ਗੁਰਸੇਵ ਸਿੰਘ ਭੁਰਜੀ ਜੀ (ਡਾਇਰੈਕਟਰ ਇੰਡੀਆ ਚੈਪਟਰ) ਦਾ ਜਿਨ੍ਹਾਂ ਨੇ ਝਾਕੀ ਦੇ ਡਿਜ਼ਾਈਨ ਅਤੇ ਆਰਟ ਵਰਕ ਨੂੰ ਤਿਆਰ ਕਰਵਾਉਣ ਵਿਚ ਸਮੇਂ ਸਮੇਂ ਤੇ ਅਪਣੇ ਸੁਝਾਓ ਦੇਕੇ ਅਤੇ ਤਸਵੀਰਾਂ ਉਪਲਬਧ ਕਰਵਾਉਣ ਵਿਚ ਬਹੁਤ ਮਦਦ ਕੀਤੀ। ਨਾਮਧਾਰੀ ਸਿੱਖ ਫਾਊਂਡੇਸ਼ਨ, ਸੰਤ ਜੈ ਸਿੰਘ ਜੀ (ਸ੍ਰੀ ਭੈਣੀ ਸਾਹਿਬ), ਸੰਤ ਅਵਤਾਰ ਸਿੰਘ (ਫੋਟੋਗਰਾਫਰ), ਸੰਤ ਸੁਰਤਪਾਲ ਸਿੰਘ(ਫੋਟੋਗਰਾਫਰ) ਦੇ ਵੀ ਅਤੀ ਧੰਨਵਾਦੀ ਹਾਂ ਜਿਨ੍ਹਾ ਨੇ ਤਸਵੀਰਾਂ ਉਪਲਬਧ ਕਰਵਾਉਣ ਵਿਚ ਬਹੁਤ ਮਦਦ ਕੀਤੀ। ਸੰਤ ਸ਼ੇਰ ਸਿੰਘ ਪਰਿਵਾਰ ਅਤੇ ਸੰਤ ਜਗਪਾਲ ਸਿੰਘ ਪਰਿਵਾਰ ਦਾ ਵੀ ਦਿਲੋਂ ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਪਰੇਡ ਵਿਚ ਸ਼ਾਮਿਲ ਹੋਕੇ ਪਰੇਡ ਦੀ ਸ਼ਾਨੋ ਸ਼ੌਕਤ ਨੂੰ ਉਤਸ਼ਾਹ ਪੂਰਵਕ ਵਧਾਇਆ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ। ਨਾਮਧਾਰੀ ਸਿੱਖ ਫਾਊਂਡੇਸ਼ਨ DJ Ricky ਦਾ ਵੀ ਖ਼ਾਸ ਤੌਰ ਤੇ ਹਾਰਦਿਕ ਧੰਨਵਾਦ ਕਰਦੀ ਹੈ ਜੋ ਪਿਛਲੇ ਛੇ ਸਾਲਾਂ ਤੋਂ ਬਹੁਤ ਹੀ ਵਧੀਆ ਸਾਊਂਡ ਸਿਸਟਮ ਨਾਲ ਦੇਸ਼ ਭਗਤੀ ਅਤੇ ਧਾਰਮਿਕ ਗੀਤਾਂ ਦੁਆਰਾ ਹਜ਼ਾਰਾਂ ਦੀ ਤਾਦਾਦ ਵਿਚ ਦਰਸ਼ਕਾਂ ਦਾ ਮਨ ਚਿੱਤ ਪ੍ਰਸੰਨ ਕਰਦੇ ਹਨ। ਭਾਰਤ ਦੇ ਆਜ਼ਾਦੀ ਦਿਵਸ ਦੀਆਂ ਸਾਰੇ ਨਾਮਧਾਰੀ ਸਮਾਜ ਤੇ ਸਮੁੱਚੇ ਸੰਸਾਰ ਨੂੰ ਬਹੁਤ ਬਹੁਤ ਵਧਾਈਆਂ।

*-ਗੁਰਪ੍ਰੀਤ ਸਿੰਘ ਭੁਰਜੀ*
*- ਹਰਪ੍ਰੀਤ ਕੌਰ ਭੁਰਜੀ*

## ਸੱਚ ਸੱਚ

ਸਚਹੁ ਓਰੈ ਸਭੁ ਕੋ
ਉਪਰਿ ਸਚੁ ਆਚਾਰੁ
ਸਿਰੀ ਰਾਗ ਮਹਲਾ ੧

ਸਭੋ ਸਚੁ ਸਚੁ ਸਚੁ ਵਰਤੈ
ਗੁਰਮੁਖਿ ਕੋਈ ਜਾਣੈ ॥ ਸੂਹੀ ਮਹਲਾ ੩

ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ
ਪਾਪਿ ਕਮਾਣੈ ਪਾਪੀ ਜਾਣੀਐ (ਪ. ੧੩੧)

ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ
ਰੋਗ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ।(ਪ. ੧੪੮)

 

# ਖ਼ਬਰਨਾਮਾ

 

## ਸ੍ਰੀ ਸਤਿਗੁਰੂ ਜੀ ਨੇ ਰੱਖਿਆ ਕੀਤੀ ਹੈ।

## ਸਾਧ ਸੰਗਤ ਜੀ ਬਹੁਤਾ ਐਕਸਾਈਟ ਹੋਣ ਦੀ ਲੋੜ ਨਹੀਂ

—ਤਾਰਾ ਸਿੰਘ ਅਣਜਾਣ

ਬਰਮਿੰਘਮ- ੧੧ ਅਗਸਤ-ਐਤਵਾਰ ਅੱਜ ਯੂ.ਕੇ ਦੇ ਇਸ ਸ਼ਹਿਰ ਵਿਚ ਗੁਰਦੁਆਰਾ ਨਾਮਧਾਰੀ ਸਿੱਖ ਸੰਗਤ ਵਿਚ ਸਦ ਉਪਦੇਸ਼ ਦੇਂਦਿਆਂ ਸਤਿਗੁਰੂ ਉਦੈ ਸਿੰਘ ਜੀ ਨੇ ਫੁਰਮਾਇਆ, "ਸਾਧ ਸੰਗਤ ਜੀ ਬਹੁਤ ਜ਼ਿਆਦਾ (ਐਕਸਾਈਟਿਡ) ਹੋਣ ਦੀ ਲੋੜ ਨਹੀਂ। ਤੁਹਾਡੀ ਤਾਕਤ ਨਾਲੋਂ, ਮੇਰੀ ਸ਼ਕਤੀ ਨਾਲੋਂ ਸਤਿਗੁਰੂ ਜੀ ਦੀ ਸ਼ਕਤੀ ਵੱਡੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਹੀ ਰੱਖਿਆ ਕੀਤੀ ਹੈ।"

ਸ੍ਰੀ ਸਤਿਗੁਰੂ ਜੀ ਆਪ ਜੀ ਉੱਤੇ ਹੋਏ ਕਾਤਲਾਨਾ ਹਮਲੇ ਸੰਬੰਧੀ ਇਹ ਬਚਨ ਕਰ ਰਹੇ ਸਨ।

ਅੱਜ ਸਵੇਰੇ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ ਲੈਸਟਰ (ਯੂ.ਕੇ.) ਵਿਖੇ ਸੀ। ਸ੍ਰੀ ਸਤਿਗੁਰੂ ਜੀ ਆਸਨ ਉੱਤੇ ਸੁਭਾਏਮਾਨ ਸਨ। ਨਾਲ ਹੀ ਸ੍ਰੀ ਮਾਤਾ ਚੰਦ ਕੌਰ ਜੀ ਬਿਰਾਜਮਾਨ ਸਨ। ਸੰਤ ਬਲਦੇਵ ਸਿੰਘ ਕਾਕੂ ਆਪ ਜੀ ਦੇ ਸੱਜੇ ਹੱਥ ਪਿੱਛੇ ਬੈਠੇ ਹੋਏ ਚੌਰੀ ਕਰ ਰਹੇ ਸਨ। ਖੱਬੇ ਹੱਥ ਪਿੱਛੇ ਜਹੇ ਸੰਤ ਜੈ ਸਿੰਘ, ਸੂਬਾ ਅਰਵਿੰਦ ਸਿੰਘ, ਸੂਬਾ ਸਤਨਾਮ ਸਿੰਘ ਤੇ ਸੇਵਕ ਹਰਪਾਲ ਸਿੰਘ ਆਦਿ ਬੈਠੇ ਸਿਮਰਨ ਕਰ ਰਹੇ ਸਨ। ਹਜ਼ੂਰੀ ਰਾਗੀ ਸੰਤ ਬਲਵੰਤ ਸਿੰਘ ਦੀ ਅਗਵਾਈ ਹੇਠ ਜਥੇ ਵੱਲੋਂ ਹੁੰਦਾ ਕੀਰਤਨ ਸੰਗਤ ਮੰਤਰਮੁਗਧ ਹੋ ਕੇ ਸੁਣ ਰਹੀ ਸੀ। ਉਹਨਾਂ ਨੇ ਸ਼ਬਦ ਗਾਇਨ ਕੀਤਾ।

"ਆਓ ਸੱਜਣ ਮੁੱਖ ਲਗ ਮੇਰਾ ਤਨ ਮਨ ਠੰਢਾ ਹੋਇ" ਅਚਾਨਕ ੫ ਵੱਜ ਕੇ ੨੫ ਕੁ ਮਿੰਟ ਉੱਤੇ ਇਕ ਨੌਜਵਾਨ ਲੋਈ ਵਿਚੋਂ ਤਿੱਖੀ, ਤੇਜ਼ ਕੁਹਾੜੀ ਕੱਢ ਕੇ ਵਾਰ ਕਰਨ ਲਈ ਬਿਜਲੀ ਵਰਗੀ ਤੇਜ਼ੀ ਨਾਲ ਸਤਿਗੁਰੂ ਜੀ ਵੱਲ ਵੱਧਿਆ। ਕਾਕੂ ਨੇ ਚੀਤੇ ਵਰਗੀ ਤੇਜ਼ੀ ਨਾਲ ਤੱਤਫੱਟ ਸਤਿਗੁਰੂ ਜੀ ਦੇ ਬਚਾਅ ਲਈ ਉਸਨੂੰ ਪਿੱਛੇ ਧੱਕ ਕੇ ਉਸਦੀ ਕੁਹਾੜੀ ਦਾ ਵਾਰ ਰੋਕਿਆ। ਸਤਿਗੁਰੂ ਜੀ ਨੇ ਉਸ ਵਾਰ ਤੋਂ ਬਚਣ ਲਈ ਫੌਰਨ ਆਪਣੀ ਸੱਜੀ ਬਾਹ ਅੱਗੇ ਕੀਤੀ। ਫਿਰ ਵੀ ਰੋਕਦਿਆਂ ਰੋਕਦਿਆਂ ਨੱਕ ਤੋਂ ਉੱਤੇ ਤਿੱਖਾ ਪਰ ਨਿੱਕਾ, ਜਖ਼ਮ ਲੱਗ ਗਿਆ ਅਤੇ ਬਾਂਹ ਉੱਤੇ ਵੀ ਜ਼ਰਬ ਆਈ। ਸੂਬਾ ਸਤਨਾਮ ਸਿੰਘ, ਸ਼ੇਰ ਵਰਗੀ ਚੁਸਤੀ ਨਾਲ ਅੱਗੇ ਆਏ। ਇਧਰੋਂ ਸੰਗਤ ਵਿਚੋਂ ਕੁਲਦੀਪ ਸਿੰਘ ਫਲੌਰਾ, ਹਰਭਜਨ ਸਿੰਘ ਭੁੱਲਰ ਅਤੇ ਆਸਾ ਸਿੰਘ ਆਦਿ ਵੀ ਸਤਿਗੁਰੂ ਜੀ ਦੇ ਨੇੜੇ ਪਹੁੰਚ ਗਏ। ਹਮਲਾਵਰ ਦੂਜਾ ਵਾਰ ਨਾ ਕਰ ਸੱਕਿਆ। ਉਸਤੋਂ ਕੁਹਾੜੀ ਖੋਹ ਲਈ ਗਈ। ਸਾਧ-ਸੰਗਤ ਵਿਚ ਕੁਰਲਾਹਟ ਮੱਚ ਗਈ। ਚੀਕ-ਚਿਹਾੜਾ ਪੈ ਗਿਆ। ਕੀਰਤਨ ਬੰਦ ਹੋ ਗਿਆ। ਸੰਗਤ ਸਤਿਗੁਰੂ ਜੀ ਵੱਲ ਦੌੜੀ। ਸ੍ਰੀ ਮਾਤਾ ਜੀ ਨੂੰ ਬਚਾਉਣ ਲਈ ਸੂਬਾ ਅਰਵਿੰਦ ਸਿੰਘ ਬਾਹਾਂ ਫੈਲਾਅ ਕੇ ਉਹਨਾਂ ਨੂੰ ਸੁਰੱਖਿਤ ਥਾਂ ਤੇ ਲੈ ਗਏ।

ਹਮਲਾਵਰ ਨੂੰ ਧੂਹ ਕੇ ਸਟੇਜ ਦੇ ਪਿੱਛੇ ਲੈ ਜਾਂਦਿਆਂ ਸਿੰਘਾਂ ਦਾ ਗੁੱਸਾ ਬੇਪਨਾਹ ਸੀ। ਉਹ ਉਸਦੀ ਚੰਗੀ ਭੁਗਤ ਸੁਆਰਨਾਂ ਚਾਹੁੰਦੇ ਸਨ। ਉਸਨੂੰ ਕੁਝ ਲੱਗੀਆਂ ਵੀ ਪਰ ਵਾਹ ਮੇਰੇ ਦਾਤਾ! ਬਖਸ਼ਣਹਾਰ ਸਤਿਗੁਰੂ ਜੀ ਨੇ ਤੱਤਕਾਲ ਉਸ ਕੋਲ ਆ ਕੇ ਕਿਹਾ, "ਇਸਨੂੰ ਮਾਰਨਾ ਨਹੀਂ।" ਸਭ ਉੱਠੇ ਹੱਥ ਰੁੱਕ ਗਏ। ਹਰਭਜਨ ਸਿੰਘ ਭੁੱਲਰ ਤੇ ਅਜੀਤ ਸਿੰਘ ਸੱਗੂ ਪਹਿਰੇ ਤੇ ਖਲੋ ਗਏ ਤਾਂ ਕਿ ਨਾ ਕੋਈ ਗੁੱਸੇ ਵਿਚ ਸ੍ਰੀ ਸਤਿਗੁਰੂ ਜੀ ਦੇ ਹੁਕਮ ਦੀ ਉਲੰਘਣਾ ਕਰਕੇ ਉਸਨੂੰ ਮਾਰੇ, ਨਾ ਹੀ ਉਹ ਵੀ ਕਿਤੇ ਭੱਜ ਸਕੇ।

ਸ੍ਰੀ ਮਾਤਾ ਚੰਦ ਕੌਰ ਜੀ ਨੂੰ ਬਚਾਅ ਕੇ ਪਾਰਕਿੰਗ ਵਿਚ ਉਹਨਾਂ ਵਾਲੀ ਗੱਡੀ ਵਿਚ ਬਿਠਾਇਆ ਗਿਆ। ਉਹਨਾਂ ਨਾਲ ਸ੍ਰੀ ਸਤਿਗੁਰੂ ਜੀ ਦੇ ਮਹਿਲ ਬੀਬੀ ਗੁਰਸ਼ਰਨ ਕੌਰ ਅਤੇ ਸੇਵਕ ਸਨ।

ਸ੍ਰੀ ਸਤਿਗੁਰੂ ਜੀ ਨੂੰ ਲੱਗੇ ਫੱਟ ਕਾਰਨ ਲਹੂ ਵੱਗ ਰਿਹਾ ਸੀ ਜਿਸ ਨੂੰ ਬੰਦ ਕਰਨ ਲਈ ਫਸਟ-ਏਡ ਦੇ ਕੇ, ਐਂਬੂਲੈਂਸ ਸੱਦ ਕੇ, ਲੈਸਟਰ ਰਾਇਲ ਇਨਫਰਮਰੀ ਹਸਪਤਾਲ ਦਾਖ਼ਲ ਕਰਾਇਆ ਗਿਆ।

ਇਸ ਹਮਲੇ ਤੋਂ ਤੱਤਕਾਲ ਬਾਅਦ ਹੀ ਪੁਲਿਸ ਬੁਲਾ ਲਈ ਗਈ। ਉਦੋਂ ਤੱਕ ਹਮਲਾਵਰ ਨੂੰ ਡਾਂਟ ਕੇ ਪੁੱਛਿਆ ਗਿਆ ਕਿ ਤੂੰ ਕੌਣ ਹੈ, ਕਿਉਂ ਐਸੀ ਭੈੜੀ ਗੈਰ ਮਨੁੱਖੀ, ਨੀਚ ਹਰਕਤ ਕੀਤੀ

ਹੈ, ਤਾਂ ਉਸਨੇ ਬੇਪਰਵਾਹੀ ਨਾਲ ਕਿਹਾ, "ਤੁਹਾਡੇ ਬੰਦਿਆਂ ਹੀ ਭੇਜਿਆ ਹੈ।"

ਪੁਲਿਸ ਉਸਨੂੰ ਹੱਥਕੜੀ ਲੱਗਾ ਕੇ ਜਦ ਲੈ ਜਾ ਰਹੀ ਸੀ ਤਾਂ ਵੀ ਸਿੰਘਾਂ ਦਾ ਗੁੱਸਾ ਠੰਢਾ ਨਹੀਂ ਸੀ ਹੋਇਆ। ਪੁਲਿਸ ਨੇ ਗੁਰਦੁਆਰੇ ਦਾ ਸਾਰਾ ਥਾਂ ਆਪਣੇ ਕਬਜ਼ੇ ਵਿਚ ਲੈ ਲਿਆ ਸੀ। ਕਿਉਂਕਿ ਗੁਰਦੁਆਰਾ ਪਹਿਲੀ ਮੰਜ਼ਿਲ ਉੱਤੇ ਸੀ ਸੋ ਸਭ ਨੂੰ ਆਦੇਸ਼ ਦਿੱਤਾ ਗਿਆ ਕਿ ਸਭ ਹੇਠਾਂ ਜਾ ਕੇ ਕਾਰ ਪਾਰਕਿੰਗ ਵਿਚ ਖੜ੍ਹੇ ਹੋ ਜਾਓ। ਇਝ ਹੀ ਹੋਇਆ। ਕੁਲਦੀਪ ਸਿੰਘ ਫਲੌਰਾ ਹਥਿਆਰ (ਕੁਹਾੜੀ) ਦੀ ਰਾਖੀ ਲਈ ਉੱਥੇ ਹੀ ਖੜ੍ਹਾ ਸੀ। ਪੁਲਿਸ ਜਦ ਹਥਿਆਰ ਨੂੰ ਲੈ ਕੇ ਗਈ ਤਾਂ ਉਸਨੂੰ ਵੀ ਪੁੱਛ ਪੜਤਾਲ ਕਰਨ ਲਈ ਪੁਲਿਸ ਸਟੇਸ਼ਨ ਲੈ ਗਈ। ਪੁਲਿਸ ਨੇ ਬਲਦੇਵ ਸਿੰਘ ਕਾਕੂ, ਸੂਬਾ ਸਤਨਾਮ ਸਿੰਘ, ਹਰਭਜਨ ਸਿੰਘ ਭੁੱਲਰ, ਪ੍ਰਧਾਨ ਮਨਜੀਤ ਸਿੰਘ ਭੁੱਲਰ (ਨਰੋਬੀ), ਹਰਵਿੰਦਰ ਸਿੰਘ ਸਿਆਣ, ਰਣਜੀਤ ਸਿੰਘ ਫਲੌਰਾ, ਸਰਵਣ ਸਿੰਘ ਆਦਿ ਤੋਂ ਪੁੱਛ ਪੜਤਾਲ ਕੀਤੀ।

ਕਾਰ ਪਾਰਕਿੰਗ ਵਿਚ ਖੜ੍ਹੀ ਸਾਧ ਸੰਗਤ ਉਦਾਸ ਸੀ, ਬੇਚੈਨ ਸੀ, ਪਰੇਸ਼ਾਨ ਸੀ। ਗੁਰ-ਦੋਖੀ, ਹਮਲਾਵਰ ਨੂੰ ਲਾਹਨਤਾਂ ਪਾ ਰਹੀ ਸੀ। ਕੁਝ ਦਾ ਕਹਿਣਾ ਸੀ ਕਿ ਇਹ ਇਕੱਲਾ ਨਹੀਂ, ਇਸਦੇ ਪਿੱਛੇ ਗੁਨਾਹਾਕਾਰਾਂ, ਪਾਪੀਆਂ, ਬਦਮਾਸ਼ਾਂ ਦਾ ਟੋਲਾ ਹੈ। ਉਸ ਵਿਚ ਕਈ ਆਪਣੇ ਆਪ ਨੂੰ ਨਾਮਧਾਰੀ ਅਖਵਾਉਣ ਵਾਲੇ ਵੀ ਹੋ ਸਕਦੇ ਹਨ। ਖਲਕਤ ਕਹਿ ਰਹੀ ਸੀ—

— ਇਹ ਉਂਦਾ ਹੀ ਵਾਰ ਹੈ ਜਿਵੇਂ ਗੁਰੂ ਤੇਗ ਬਹਾਦਰ ਤੇ ਹੋਇਆ ਸੀ।

— ਜਿਵੇਂ ਪਠਾਨ ਭਰਾਵਾਂ ਨੇ ਗੁਰੂ ਗੋਬਿੰਦ ਸਿੰਘ ਜੀ ਤੇ ਵਾਰ ਕੀਤਾ ਸੀ।

— ਉਹ (ਹਮਲਾਵਰ) ਕਹਿੰਦਾ ਹੈ ਮੈਨੂੰ ਦੂਜੀ ਪਾਰਟੀ ਨੇ ਭੇਜਿਆ ਹੈ।

— ਉਸਨੇ ਨੀਲੀ ਪੱਗ ਉੱਤੇ ਚਿੱਟੀ ਦਸਤਾਰ ਬੰਨ੍ਹੀ ਹੋਈ ਸੀ। ਗਾਤਰਾ ਪਾਇਆ ਹੋਇਆ ਸੀ, ਪਰ ਉਸਦਾ ਬਾਣਾ ਨਾਮਧਾਰੀ ਸੀ।

— ਸਤਿਗੁਰੂ ਜੀ ਨੇ ਆਸਾ ਦੀ ਵਾਰ ਵਿਚ, ਵਾਰ ਸਹਾਰ ਲਿਆ ਹੈ।

ਗੁਰਦੁਆਰੇ ਨੂੰ ਚੜ੍ਹਦੀਆਂ ਪੌੜੀਆਂ ਵਿਚ ਖਲੋ ਕੇ ਪ੍ਰਬੰਧਕਾਂ ਵਲੋਂ ਕੁਝ ਸੂਚਨਾਵਾਂ ਦਿੱਤੀਆਂ ਗਈਆਂ।

— ਲੰਗਰ ਵਗੈਰਾ ਸਭ ਪੁਲਿਸ ਨੇ ਕਬਜ਼ੇ ਵਿਚ ਕਰ ਲਿਆ ਹੈ।

— ਸਤਿਗੁਰੂ ਜੀ ਨੂੰ ਗੰਭੀਰ ਚੋਟ ਨਹੀਂ ਆਈ।

— ਹਮਲਾਵਰ ਦੇ ਹਾਲ ਅੰਦਰ ਜਾਣ ਤੋਂ ਪਹਿਲਾ ਇਕ, ਮੋਨਾ, ਬਾਹਰ ਆ ਕੇ, ਅੰਦਰ ਗਿਆ ਸੀ।

— ਅਗਲੀ ਸੂਚਨਾ ਮਿਲਣ ਤੱਕ ਸਭ ਪ੍ਰੋਗਰਾਮ ਮੁਲਤਵੀ ਸਮਝੇ ਜਾਣ।

— ਸਭ ਕੁਝ ਸੀ.ਸੀ.ਟੀ.ਵੀ. (CCTV) ਕੈਮਰੇ ਵਿਚ ਬੰਦ ਹੈ। ਪੁਲਿਸ ਆਪੇ ਸੱਚ ਝੂਠ ਦਾ ਨਿਤਾਰਾ ਕਰ ਲਵੇਗੀ।

ਸ੍ਰੀ ਸਤਿਗੁਰੂ ਜੀ ਤੇ ਹੋਏ ਹਮਲੇ ਦੀ ਖ਼ਬਰ ਦੂਰ ਨੇੜੇ ਤੱਕ ਟੈਲੀਫੂਨਾਂ ਰਾਹੀਂ ਚਲੀ ਗਈ। ਸਭ ਫਿਕਰਮੰਦ ਸਨ। ਇਸ ਫਿਕਰਮੰਦੀ ਵਿਚ ਰਾਧਾ ਸੁਆਮੀ ਪੰਥ ਦੇ ਮੁਖੀ ਮਹਾਰਾਜ ਗੁਰਵਿੰਦਰ ਸਿੰਘ ਦੇ ਸਕੱਤਰ ਸ੍ਰੀ ਕੋਮਲ ਜੌਹਲ ਦਾ ਫੋਨ ਸੰਤ ਜੈ ਸਿੰਘ ਨੂੰ ਆਇਆ। ਉਸਨੇ ਦੱਸਿਆ ਕਿ ਮਹਾਰਾਜ ਜੀ ਬਰਮਿੰਘਮ ਵਿਖੇ ਹਨ। ਉਹ ਸਤਿਗੁਰੂ ਜੀ ਨੂੰ ਮਿਲਣਾ ਚਾਹੁੰਦੇ ਹਨ। ਦੱਸੋ ਕਦੋਂ ਤੇ ਕਿਵੇਂ ਮਿਲਿਆ ਜਾਏ। ਮਿੱਥੇ ਪ੍ਰੋਗਰਾਮ ਅਨੁਸਾਰ ਸਤਿਗੁਰੂ ਜੀ ਦੇ ਡੇਰੇ ਪਹੁੰਚਣ ਤੋਂ ਬਾਅਦ, ਲੈਸਟਰ, ਸ੍ਰੀ ਮਹਾਰਾਜ ਜੀ ਆਪ ਜੀ ਦਾ ਹਾਲ ਚਾਲ ਪੁੱਛਣ ਆਏ। ਅੱਧਾ-ਪੌਣਾ ਘੰਟਾ ਬਚਨ ਬਿਲਾਸ ਹੋਏ। ਉਹਨਾਂ ਦਾ ਕਹਿਣਾ ਸੀ, "ਸਾਡੇ ਲਾਇਕ ਕੋਈ ਸੇਵਾ ਹੋਵੇ ਤਾਂ ਬੇਝਿਜਕ ਦੱਸੋ। ਜੇ ਸੁਰੱਖਿਅਤ ਡੇਰਾ ਚਾਹੀਦਾ ਹੋਵੇ ਤਾਂ ਵੀ ਹਾਜ਼ਿਰ ਹੈ।"

ਭਾਰਤ ਦੇ ਇੰਗਲੈਂਡ ਵਿਚ ਹਾਈ ਕਮਿਸ਼ਨਰ ਸ੍ਰੀ ਸਤਿਗੁਰੂ ਜੀ ਦਾ ਹਾਲਚਾਲ ਪੁੱਛਣ ਲਈ ਆਏ। ਪਹਿਲਾਂ ਉਹਨਾਂ ਵਲੋਂ ਫ਼ੋਨ ਆਇਆ। ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸੰਤ ਬਲਦੇਵ ਸਿੰਘ ਕਾਕੂ ਨੂੰ ਫ਼ੋਨ ਕਰਕੇ ਸਤਿਗੁਰੂ ਜੀ ਦਾ ਹਾਲਚਾਲ ਪੁੱਛਿਆ।

ਗੁਰਦੁਆਰੇ ਤੋਂ ਸਾਰੀ ਸੰਗਤ ਭਾਵੇਂ ਘਰੋਂ-ਘਰੀਂ ਚੱਲੀ ਗਈ ਸੀ ਪਰ ਬੜੀ ਬੇਚੈਨ ਤੇ ਪ੍ਰੇਸ਼ਾਨ ਸੀ। ਉਹ ਉਦਾਸ ਵੀ ਸੀ। ਉਸਨੂੰ ਪੂਰਾ ਪਤਾ ਨਹੀਂ ਸੀ ਲੱਗ ਰਿਹਾ ਕਿ ਸ੍ਰੀ ਸਤਿਗੁਰੂ ਜੀ ਦਾ ਕੀ ਹਾਲ ਹੈ। ਮਾਤਾ ਜੀ ਦਾ ਕੀ ਹਾਲ ਹੈ? ਉਹਨਾਂ ਨੂੰ ਕਿਵੇਂ, ਕਦੋਂ ਤੇ ਕਿੱਥੇ ਮਿਲਿਆ ਜਾ ਸਕਦਾ ਹੈ। ਭਾਰਤ ਵਿਚੋਂ ਵੀ ਬੇਚੈਨੀ ਭਰੇ ਫ਼ੋਨਾਂ ਤੇ ਫ਼ੋਨ ਆ ਰਹੇ ਸਨ। ਕੋਈ ਕਿਸੇ ਨੂੰ ਕੀ ਦੱਸੇ? ਉਦੋਂ ਹੀ ਆਸ਼ਾ ਦੀ ਕਿਰਨ ਨਜ਼ਰ ਆਈ। ਜਦ ਐਸ. ਐਮ. ਐਸ (SMS) ਤੇ ਈਮੇਲ (E-mail) ਰਾਹੀਂ ਸੁਨੇਹਾ ਆਇਆ ਕਿ ਅੱਜ ਹੀ ਸ਼ਾਮ ੬ ਵਜੇ ਨਾਮਧਾਰੀ ਗੁਰਦੁਆਰਾ ਬਰਮਿੰਘਮ ਵਿਖੇ

ਦੀਵਾਨ ਹੈ। ਸ੍ਰੀ ਸਤਿਗੁਰੂ ਜੀ ਉਸ ਵਿਚ ਦਰਸ਼ਨ ਦੇਣ ਦੀ ਕ੍ਰਿਪਾ ਕਰਨਗੇ।

ਸਾਰੀ ਸੰਗਤ ਬਰਮਿੰਘਮ ਪਹੁੰਚਣ ਲੱਗੀ। ਪੁਲਿਸ ਦਾ ਸਖ਼ਤ ਪ੍ਰਬੰਧ ਸੀ। ਸੁਰੱਖਿਆ ਦਸਤੇ ਤਾਇਨਾਤ ਸਨ। ਨਿਤਨੇਮ ਤੋਂ ਬਾਅਦ ਹਜ਼ੂਰੀ ਰਾਗੀ ਸੰਤ ਬਲਵੰਤ ਸਿੰਘ ਦੇ ੧੨ ਰਾਗੀਆਂ ਦੇ ਜੱਥੇ ਨੇ ਕੀਰਤਨ ਸ਼ੁਰੂ ਕੀਤਾ ਉਹਨਾਂ ਦੇ ਇਹ ਸ਼ਬਦ ਗਾਇਨ ਕਰਦੇ ਸਮੇਂ—

"ਜਿਸਦਾ ਸਾਹਿਬ ਡਾਢਾ ਹੋਇ
ਤਿਸ ਕੋ ਮਾਰ ਨਾ ਸਾਕੈ ਕੋਇ"

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਦਰਸ਼ਨ ਦਿੱਤੇ ਅਤੇ ਪਾਲਕੀ ਵਿਚ ਆਸਨ ਨੂੰ ਸੁਭਾਇਮਾਨ ਕੀਤਾ। ਆਪ ਜੀ ਨਾਲ ਸ੍ਰੀ ਮਾਤਾ ਜੀ, ਬੀਬੀ ਜੀ, ਸਿੱਖ ਸੇਵਕ ਤੇ ਸੂਬੇ ਵੀ ਸਨ। ਸੰਗਤ ਵੈਰਾਗੀ ਹੋਈ ਹੋਈ ਹੈ। ਪਰ ਸਤਿਗੁਰੂ ਜੀ ਨੂੰ ਤੰਦਰੁਸਤ ਦੇਖ ਕੇ ਪ੍ਰਸੰਨ ਤੇ ਤਸੱਲੀ ਵਿਚ ਸੀ।

ਸ੍ਰੀ ਸਤਿਗੁਰੂ ਜੀ ਦੀ ਸੱਜੀ ਬਾਂਹ ਉੱਤੇ ਫਰੈਕਚਰ ਹੋਣ ਕਰਕੇ ਪਲੱਸਤਰ ਚੜ੍ਹਿਆ ਹੋਇਆ ਸੀ। ਉੱਤੇ ਲੋਈ ਲਈ ਹੋਣ ਕਾਰਨ ਸਾਧ ਸੰਗਤ ਨੂੰ ਸੌਖਾ ਪਤਾ ਨਹੀਂ ਸੀ ਲੱਗਦਾ।

ਉਦੋਂ ਹੀ ਸੰਗਤ ਦੀ ਅਰਜ਼ ਪ੍ਰਵਾਨ ਕਰਕੇ ਆਪ ਨੇ ਸੰਦ ਉਪਦੇਸ਼ ਕਰਦਿਆਂ ਫੁਰਮਾਇਆ, "ਤੁਸਾਂ ਸ਼ਬਦ ਸੁਣਿਆ ਹੈ ਇਸਤੋਂ ਉੱਤੇ ਆਪਣੀ ਕੋਈ ਭਾਵਨਾ ਨਹੀਂ ਹੋ ਸਕਦੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਨੂੰ ਅੰਗ ਸੰਗ ਸਮਝਣ ਦੀ ਲੋੜ ਹੈ। ਸਿੱਖੀ ਵਿਚ ਵਿਸ਼ਵਾਸ ਬਿਨਾ ਕੁਝ ਨਹੀਂ ਹੁੰਦਾ। ਵਿਸ਼ਵਾਸ ਰੱਖੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਅੰਗ ਸੰਗ ਹਨ। ਸਾਧ ਸੰਗਤ ਜੀ ਬਹੁਤ ਜ਼ਿਆਦਾ ਐਕਸਾਈਟ ਹੋਣ ਦੀ ਲੋੜ ਨਹੀਂ। ਤੁਹਾਡੀ ਤਾਕਤ ਨਾਲੋਂ, ਮੇਰੀ ਸ਼ਕਤੀ ਨਾਲੋਂ ਸਤਿਗੁਰੂ ਜੀ ਦੀ ਸ਼ਕਤੀ ਵੱਡੀ ਹੈ। ਉਹਨਾਂ ਨੇ ਹੀ ਰੱਖਿਆ ਕੀਤੀ ਹੈ।"

ਸ੍ਰੀ ਸਤਿਗੁਰੂ ਜੀ ਨੇ ਇਹ ਵੀ ਬਚਨ ਕੀਤਾ ਕਿ ਸਾਰੇ ਮਿੱਥੇ ਪ੍ਰੋਗਰਾਮ, ਪਹਿਲਾਂ ਵਾਂਗ ਹੀ ਚੱਲਣਗੇ। ਨੌਜਵਾਨ ਮਿਲਣ ਲਈ ਆਉਣਾ ਚਾਹੁੰਣ ਤਾਂ ਜਦੋਂ ਮਰਜ਼ੀ ਡੇਰੇ ਆ ਸਕਦੇ ਹਨ। ਸਮੇਂ ਦੀ ਕੋਈ ਪਾਬੰਦੀ ਨਹੀਂ।

ਸੰਗਤ ਸਤਿਗੁਰੂ ਜੀ ਨੂੰ ਵੈਰਾਗੀ ਨੈਣਾਂ ਨਾਲ ਦੀਵਾਨ ਦੀ ਸਮਾਪਤੀ ਤੋਂ ਬਾਅਦ ਨਮਸਕਾਰ ਕਰਕੇ ਘਰੋਂ ਘਰੀ ਜਾ ਰਹੀ ਸੀ। ਅਗਲੇ ਦਿਨ ਆਸਾ ਦੀ ਵਾਰ ਦਾ ਪ੍ਰੋਗਰਾਮ ਲੈਸਟਰ ਦੇ ਗੁਰਦੁਆਰੇ ਰੱਖਿਆ ਗਿਆ।

## ਸਤਿਗੁਰੂ ਉਦੇ ਸਿੰਘ ਜੀ ਦਾ ਜੰਮੂ ਦੌਰਾ

ਜੰਮੂ ਦੀ ਸਾਧ ਸੰਗਤ ਨੂੰ ਸਤਿਗੁਰੂ ਉਦੇ ਸਿੰਘ ਜੀ ਦੇ ਆਸਣ ਗ੍ਰਹਿਣ ਕਰਨ ਤੋਂ ਬਾਦ ਪਹਿਲੀ ਵਾਰ ਜੰਮੂ ਦੀ ਧਰਤੀ 'ਤੇ ਸੁਆਗਤ ਕਰਨ ਦਾ ਅਵਸਰ ੧੬-੧੭ ਜੁਲਾਈ ੨੦੧੩ ਦਿਨ ਮੰਗਲਵਾਰ-ਬੁੱਧਵਾਰ ਨੂੰ ਮਿਲਿਆ। ਸ੍ਰੀ ਸਤਿਗੁਰੂ ਜੀ ਸ੍ਰੀ ਮਾਤਾ ਚੰਦ ਕੌਰ ਜੀ ਸੰਤ ਬਲਦੇਵ ਸਿੰਘ ਕਾਲੂ ਅਤੇ ਹਜ਼ੂਰੀ ਸਿੰਘ ਦਿੱਲੀ ਤੋਂ ਹਵਾਈ ਜਹਾਜ਼ ਰਾਹੀਂ ਜੰਮੂ ਪੁੱਜੇ ਅਤੇ ਬਾਕੀ ਸਿੰਘ ਸ੍ਰੀ ਭੈਣੀ ਸਾਹਿਬ ਲੁਧਿਆਣਾ ਜਲੰਧਰ ਅਤੇ ਹੋਰਾਂ ਥਾਵਾਂ ਤੋਂ ਸੜਕ ਰਾਹੀਂ ਪੁੱਜੇ। ਜੰਮੂ ਦੇ ਹਵਾਈ ਅੱਡੇ ਤੇ ਸਤਿਗੁਰੂ ਜੀ ਦੇ ਜੱਥੇ ਦਾ ਹਾਰਦਿਕ ਸੁਆਗਤ ਸੂਬਾ ਸੁਖਦੇਵ ਸਿੰਘ ਜੀ ਦੀ ਅਗਵਾਈ ਵਿਚ ਕੀਤਾ ਗਿਆ। ਡੇਰਾ ਸੂਬਾ ਸੁਖਦੇਵ ਸਿੰਘ ਜੀ ਦੇ ਗ੍ਰਹਿ ਵਿਖੇ ਕੀਤਾ ਗਿਆ ਅਤੇ ਦੀਵਾਨ ਕੀਰਤਨ ਨਾਮਧਾਰੀ ਧਰਮਸਾਲਾ ਸੰਤ ਮਾਰਕਿਟ ਲੋਇਰ ਗੁਮਟ ਵਿਚ ਹੋਇਆ। ਸਤਿਗੁਰੂ ਸਾਹਿਬ ਜੀ ਦਾ ਜੰਮੂ ਵਿਚ ਆਗਮਨ ਜੰਮੂ ਵਿਚ ਬਹੁਤ ਸਾਲਾਂ ਬਾਦ ਹੋਇਆ ਸੀ ਇਸ ਵਾਸਤੇ ਸੰਗਤ ਵਿਚ ਦਰਸ਼ਨਾਂ ਦੀ ਚਾਹ ਅਤੇ ਘਰਾਂ ਵਿਚ ਚਰਨ ਪੁਆਉਣ ਦੀ ਰੀਝ ਬਹੁਤ ਪ੍ਰਬਲ ਸੀ। ਇਸ ਵਾਸਤੇ ਬਹੁਤ ਉਤਸ਼ਾਹ ਨਾਲ ਭਾਰੀ ਗਿਣਤੀ ਵਿਚ ਸਮੇਂ ਅਤੇ ਵਿਓਂਤ ਅਨੁਸਾਰ ਘਰਾਂ ਵਿਚ ਦਰਸ਼ਨ ਕਰਨ ਦਾ ਲਾਭ ਪ੍ਰਾਪਤ ਕੀਤਾ।

ਸ਼ਾਮ ਦੇ ਦੀਵਾਨ ਨਿਤਨੇਮ ਕੀਰਤਨ ਵਿਚ ਸਤਿਗੁਰੂ ਜੀ ਜਦੋਂ ਪੁੱਜੇ ਤਾਂ ਜ਼ੋਰਦਾਰ ਜੈਕਾਰਿਆਂ ਅਤੇ ਫੁਲਾਂ ਦੀ ਵਰਖਾ ਨਾਲ ਸਾਧ ਸੰਗਤ ਨੇ ਸੁਆਗਤ ਕੀਤਾ। ਨਿਤਨੇਮ, ਸਿਮਰਨ ਦੀ ਅਰਦਾਸ ਬਾਅਦ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਦੀ ਅਗਵਾਈ ਵਿਚ ਸੰਤ ਰਵਿੰਦਰ ਸਿੰਘ, ਅਜੈਪਾਲ ਸਿੰਘ, ਚੰਚਲ ਸਿੰਘ (ਸਪੁੱਤਰ ਚਰਨ ਸਿੰਘ ਜੰਮੂ) ਦੇ ਜਥੇ ਨੇ ਰਸਭਿੰਨਾ ਕੀਰਤਨ ਕੀਤਾ। ਮੌਸਮ ਦਾ ਰਾਗ ਮਲਾਰ ਅਤੇ ਸਮੇਂ ਅਨੁਕੂਲ ਸਤਿਗੁਰੂ ਜੀ ਦੀ ਆਮਦ ਨਾਲ ਸਬੰਧਤ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਸ਼ਬਦ ਗਾਇਆ। ਜਿਸਦੀ ਟੇਕ ਸੀ "ਬਰਸੁ ਘਨਾ ਮੇਰਾ ਪਿਰੁ ਘਰਿ ਆਇਆ॥ ਬਲਿ ਜਾਵਾਂ ਗੁਰ ਅਪਨੇ ਪ੍ਰੀਤਮ, ਜਿਨਿ ਹਰਿ ਪ੍ਰਭੁ ਆਣਿ ਮਿਲਾਇਆ... ਬਹੁਤ ਅਨੰਦਮਈ ਰਸ ਭਰਪੂਰ ਕੀਰਤਨ ਨੇ ਸੰਗਤ ਨੂੰ ਵੈਰਾਗੀ ਕਰ ਦਿੱਤਾ। ਕੀਰਤਨ ਅਰਦਾਸ ਬਾਦ ਸਟੇਜ ਸੰਚਾਲਕ ਡਾ. ਤਾਰਨ ਸਿੰਘ ਨੇ ਸਤਿਗੁਰੂ ਉਦੇ ਸਿੰਘ ਜੀ ਪੂਜਯ ਮਾਤਾ ਚੰਦ ਕੌਰ ਜੀ ਦਾ ਜੰਮੂ ਆਉਣ ਤੇ ਸੁਆਗਤ ਕਰਦਿਆਂ ਕਿਹਾ ਕਿ ਜੰਮੂ ਦੀ ਉਹ ਧਰਤੀ ਹੈ ਜਿਥੇ ਸ਼ੇਰ ਤੇ ਬੱਕਰੀ ਇਕੋ ਘਾਟ ਤੇ ਪਾਣੀ ਪੀਂਦੇ ਸੁਣੇ ਗਏ ਹਨ। ਸਤਿਗੁਰੂ ਜੀ ਕਿਰਪਾ

ਕਰਦੇ ਨੇ ਸਾਥੋਂ ਸਾਂਭੀ ਨਹੀਂ ਜਾਂਦੀ। ਉਹਨਾਂ ਦਸਦਿਆਂ ਖੁਸ਼ੀ ਵੀ ਪ੍ਰਗਟ ਕੀਤੀ ਕਿ ਅੱਜ ਸਤਿਗੁਰੂ ਜੀ ਨੇ ਬਖਸ਼ਬੰਦੀਆਂ ਵੀ ਕੀਤੀਆਂ ਹਨ। ਉਹਨਾਂ ਜੰਮੂ ਦੀ ਸੰਗਤ ਤੇ ਸਤਿਗੁਰਾਂ ਦੀ ਕ੍ਰਿਪਾ ਦਾ ਜ਼ਿਕਰ ਕਰਦਿਆਂ ਸੰਗਤ ਅਤੇ ਸਪੋਰਟਸ ਖੇਤਰ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ। ਨੈਸ਼ਨਲ ਲੈਵਲ ਤੇ ਜਮਨਾਸਟਕ ਵਿਚ ਜੰਮੂ ਦੇ ਨਾਮਧਾਰੀ ਬਚਿਆਂ ਦਾ ਉਲੇਖ ਕੀਤਾ।

ਅਗਲੀ ਸਵੇਰ ੧੭ ਜੁਲਾਈ ਨੂੰ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਤੜਕੇ ਅੰਮ੍ਰਿਤ ਵੇਲੇ ਅੰਮ੍ਰਿਤ ਹੀ ਬਰਸਾ ਰਿਹਾ ਸੀ। ਵਾਰ ਦੇ ਭੋਗ ਬਾਦ ਸਤਿਗੁਰੂ ਜੀ ਨੇ ਪ੍ਰਵਚਨ ਕਰਦਿਆਂ ਫੁਰਮਾਇਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਹੁਤ ਕ੍ਰਿਪਾ ਰੱਖੀ ਹੈ ਜੰਮੂ ਉਤੇ ਵਿਸ਼ੇਸ਼ ਕਰਕੇ। ਕੌਮ ਅਤੇ ਧਰਮ ਦਾ ਕੰਮ ਨੌਜਵਾਨਾਂ ਨੇ ਹੀ ਜ਼ਿਆਦਾ ਕਰਨਾ ਹੁੰਦਾ ਹੈ। ਨਾ ਬਜ਼ੁਰਗ ਨਾ ਬੱਚੇ ਬਲਕਿ ਨੌਜਵਾਨਾਂ ਤੇ ਜ਼ਿੰਮੇਵਾਰੀ ਵੱਧ ਹੈ। ਤੀਹ ਸਾਲਾਂ 'ਚ ਬਹੁਤ ਬਦਲਾਅ ਆ ਚੁੱਕਾ ਹੈ। ਤੁਹਾਨੂੰ ਵਿਸ਼ਵਾਸ ਦੀ ਲੋੜ ਹੈ। ਸਿੱਖੀ ਤੋਂ ਵੱਧ ਕੋਈ ਚੀਜ਼ ਨਹੀਂ ਹੈ। ਪਹਿਲਾਂ ਆਪਣੇ ਆਪ ਤੇ ਫੇਰ ਬੱਚਿਆਂ ਨੂੰ ਪ੍ਰੇਰੋ। ਗੁਰਸਿੱਖੀ ਜੀਵਨ ਨਾਲ ਹੀ ਸੁਖੀ ਰਹਿ ਸਕਦੇ ਹੋ। ਜੋ ਗੁਰਬਾਣੀ ਵਿਚ ਸਤਿਗੁਰਾਂ ਨੇ ਲਿਖਿਆ ਹੈ ਉਸ ਉਪਰ ਚਲੋ। ਆਪ ਵੀ ਤੇ ਖਾਸ ਕਰਕੇ ਬੱਚਿਆਂ ਨੂੰ ਪੰਜਾਬੀ ਜ਼ਰੂਰ ਪੜ੍ਹਾਓ। ਪੰਜਾਬੀ ਨਾਲ ਹੀ ਗੁਰਬਾਣੀ ਪੜ੍ਹ ਸਕਾਂਗੇ, ਗੁਰੂ ਉਪਦੇਸ਼ ਪੜ੍ਹ ਸਕਾਂਗੇ। ਉਪਦੇਸ਼ਾਂ ਵਿਚ ਸਿੱਖੀ ਜੀਵਨ ਦੀ ਜਾਂਚ ਮਿਲਦੀ ਹੈ ਅਰਦਾਸ ਕਰਕੇ ਬੱਚਿਆਂ ਨੂੰ ਸਕੂਲ ਭੇਜੋ। ਫੁਲਵਾੜੀ ਪ੍ਰਫੁਲਤ ਹੋਵੇਗੀ ਸਿੱਖੀ ਵਧੇ ਫੁਲੇਗੀ।...ਬਖਸ਼ਿਸ਼ ਸਭ ਤੋਂ ਵੱਡੀ ਗੱਲ ਹੈ ਅਰਦਾਸ ਕਰਕੇ ਬਖਸ਼ਿਸ਼ ਮੰਗਿਆਂ ਕਰੋ ਨਾਮ ਸਿਮਰਨ ਅਤੇ ਪਾਠ ਤਗੜੇ ਹੋ ਕੇ ਕਰੋ।...

ਅਰਦਾਸ ਬਾਦ ਰਹਿੰਦਿਆਂ ਘਰਾਂ ਵਿਚ ਚਰਨ ਪਾਉਣ ਦਾ ਪ੍ਰੋਗਰਾਮ ਬੜੇ ਉਤਸ਼ਾਹ ਨਾਲ ਚੱਲਿਆ। ਲੰਗਰ ਗੁਰੂ ਕਾ ਅਤੁੱਟ ਚਲਦਾ ਰਿਹਾ। ਸੂਬਾ ਸੁਖਦੇਵ ਸਿੰਘ, ਡਾ. ਤਾਰਨ ਸਿੰਘ, ਵਰਿਆਮ ਸਿੰਘ, ਹਰਵਿੰਦਰ ਸਿੰਘ, ਸੰਤ ਅਮਰੀਕ ਸਿੰਘ, ਅਮਰ ਸਿੰਘ ਕੂਕਾ, ਕਰਮ ਸਿੰਘ ਗੁਰਦੇਵ ਸਿੰਘ ਨੇ ਸਭ ਸੰਗਤਾਂ ਦਾ ਧੰਨਵਾਦ ਕੀਤਾ ਅਤੇ ਜੰਮੂ ਆਉਣ ਤੇ ਖੁਸ਼ੀ ਪ੍ਰਗਟ ਕੀਤੀ। ਜਲੰਧਰ ਤੋਂ ਸ. ਜਗਦੀਸ਼ ਸਿੰਘ ਵਰਿਆਮ, ਸੁਖਦੇਵ ਸਿੰਘ ਤਬਲਾ ਕਲਾਕਾਰ, ਜਤਿੰਦਰਪਾਲ ਸਿੰਘ ਚਿੰਕਾ, ਸ. ਨਰੈਣ ਸਿੰਘ ਬੈਂਕ ਆਫ਼ ਬੜੌਦਾ, ਗਿਆਨੀ ਜੁਗਿੰਦਰ ਸਿੰਘ ਲੁਧਿਆਣਾ, ਸੰਤ ਗੁਰਮੁਖ ਸਿੰਘ ਰਹਿਬਰ ਲੁਧਿਆਣਾ ਅਤੇ ਹੋਰ ਉਚੇਚੇ ਪੁੱਜੇ ਹੋਏ ਸਨ।

## 'ਕਵਿਤਾ ਮੰਚ ਜਲੰਧਰ' ਵਲੋਂ ਸਾਉਣ ਕਵੀ ਦਰਬਾਰ



ਜਲੰਧਰ—ਪਿਛਲੇ ਦਿਨੀਂ ਸਥਾਨਕ ਗੁਰੂਨਾਨਕਪੁਰਾ ਮੁਹੱਲਾ ਵਿਖੇ ਕਵਿਤਾ ਮੰਚ ਜਲੰਧਰ ਵੱਲੋਂ ਸਾਵਣ ਕਵੀ ਦਰਬਾਰ ਜਿਸ ਦੇ ਪ੍ਰਧਾਨਗੀ ਮੰਡਲ ਵਿਚ ਸੁਜਾਨ ਸਿੰਘ, ਡਾ. ਰਾਮ ਮੂਰਤੀ, ਚਰਨ ਸੀਚੇਵਾਲਵੀ, ਹਰਦੀਪ ਸਿੰਘ ਸਿੱਧੂ ਸੁਸ਼ੋਭਤ ਹੋਏ। ਕਵੀ ਦਰਬਾਰ ਵਿਚ ਨਾਮੀ ਗਰਾਮੀ ਸ਼ਾਇਰਾਂ ਨੇ ਸ਼ਿਰਕਤ ਕਰਕੇ ਆਪਣੀ-ਆਪਣੀ ਸ਼ਾਇਰੀ ਰਾਹੀਂ ਵੰਨ-ਸੁਵੰਨੇ ਰੰਗ ਬਿਖੇਰੇ। ਕਵੀ ਦਰਬਾਰ ਦੀ ਸ਼ੁਰੂਆਤ ਭੁਪਿੰਦਰ 'ਉਸਤਾਦ' ਨੇ ਆਪਣੀ ਰਚਨਾ ਨਾਲ ਕੀਤੀ ਉਸਦੇ ਗੀਤ 'ਲੱਗਾ ਨਾ ਸਾਵਣ ਚੰਗਾ ਸੱਜਣਾ ਤੇਰੇ ਬਗੈਰ' ਨੇ ਸਾਉਣ ਦਾ ਰੰਗ ਵਿਖਾਉਣਾ ਸ਼ੁਰੂ ਕਰ ਦਿੱਤਾ। ਇਸ ਮਗਰੋਂ ਵਾਰੀ ਸੀ ਪ੍ਰਸਿੱਧ ਸ਼ਾਇਰ ਡਾ. ਰਾਮ ਮੂਰਤੀ ਦੀ ਉਸਨੇ ਵੀ ਆਪਣੇ ਗੀਤ 'ਛੱਪੜ ਉੱਛਲ ਕੇ ਘਰਾਂ 'ਚ ਵੜ ਜਾਂਦੇ ਸੀ' ਰਾਹੀਂ ਸਾਉਣ ਦਾ ਅਹਿਸਾਸ ਕਰਵਾਇਆ ਫਿਰ ਮਨੋਹਰ ਸਾਦਿਕ ਨੇ ਆਪਣੀ ਰਚਨਾ 'ਸਈਆਂ ਵੀ ਦੇਣ ਤਾਅਨੇ ਪੁੱਛਣ ਉਹ ਹਰ ਬਹਾਨੇ' ਰਾਹੀਂ ਖੂਬ ਵਾਹਵਾ ਲੁੱਟੀ। ਉਸ ਮਗਰੋਂ ਆਸ਼ੀ 'ਈਸਪੁਰੀ ਨੇ ਆਪਣੀ ਗ਼ਜ਼ਲ ਨਾਲ ਰੰਗ ਬੰਨ੍ਹਿਆ। ਫਿਰ ਸਥਾਪਤ ਸ਼ਾਇਰ ਚਰਨ 'ਸੀਚੇਵਾਲਵੀ' ਨੇ ਆਪਣੀ ਵੰਨ ਸੁਵੰਨੀ ਸ਼ਾਇਰੀ ਰਾਹੀਂ ਦਾਦ ਲਈ। ਉਹਨਾਂ ਦੇ ਸ਼ੇਅਰ 'ਇਕ ਦਿਨ ਮੈਨੂੰ ਬੱਦਲ ਪੁੱਛਦਾ ਦੱਸ ਕਿੱਥੇ ਮੈਂ ਬਰਸਾਂ, ਕੋਈ ਏਥੇ ਮੀਂਹ ਮੰਗਦਾ ਹੈ ਕੋਈ ਮੰਗਦਾ ਹੈ ਔੜ" ਨੂੰ ਨਾਲ ਸ਼ੁਰੂਆਤ ਕੀਤੀ ਅਤੇ ਹੋਰ ਵੰਨ ਸੁਵੰਨੇ ਰੰਗ ਪੇਸ਼ ਕੀਤੇ। ਇਸ ਮਗਰੋਂ ਸੁਜਾਨ ਸਿੰਘ 'ਸੁਜਾਨ' ਜਸਪਾਲ 'ਜ਼ੀਰਵੀ', ਜਰਨੈਲ ਸਿੰਘ ਜਲੰਧਰੀ, ਜੋਗਿੰਦਰ ਸਿੰਘ 'ਘੁੰਮਣ', ਪਵਨ

ਕੁਮਾਰ, ਜਗੀਰ ਸਿੰਘ ਦਰਦੀ, ਰਮਨ ਕੁਮਾਰ, ਪਰਮਜੀਤ ਪਰਮ ਨੇ ਆਪਣੀਆਂ ਆਪਣੀਆਂ ਰਚਨਾਵਾਂ ਰਾਹੀਂ ਸਭ ਨੂੰ ਸਰਸ਼ਾਰ ਕੀਤਾ। ਇਕ ਛੋਟੀ ਬੱਚੀ ਪੁਨਬੀਰ ਕੌਰ ਨੇ ਵੀ ਇਕ ਕਵਿਤਾ ਪੜ੍ਹ ਕੇ ਆਪਣੀ ਹੋਂਦ ਦਾ ਅਹਿਸਾਸ ਕਰਵਾਇਆ। ਇਸ ਸਾਉਣ ਕਵੀ ਦਰਬਾਰ ਦਾ ਖ਼ਾਸ ਪਹਿਲੂ ਇਹ ਸੀ ਕਿ ਇਸ ਵਿਚ ਮੁਹੱਲਾ ਨਿਵਾਸੀਆਂ ਅਤੇ ਹੋਰ ਸਰੋਤਿਆਂ ਨੇ ਵੱਡੀ ਗਿਣਤੀ ਵਿਚ ਸ਼ਿਰਕਤ ਕੀਤੀ ਅਤੇ ਕਵੀ ਦਰਬਾਰ ਦੇ ਅੰਤ ਤੱਕ ਸ਼ਾਇਰੀ ਦਾ ਆਨੰਦ ਮਾਣਦੇ ਰਹੇ। ਅੰਤ ਵਿਚ ਗੁਰਦੁਆਰਾ ਸੁਖਮਣੀ ਸੁਸਾਇਟੀ ਗੁਰਨਾਨਕਪੁਰਾ ਜਲੰਧਰ ਦੇ ਪ੍ਰਧਾਨ ਨੇ ਆਏ ਸਾਰੇ ਸ਼ਾਇਰਾਂ ਅਤੇ ਸਰੋਤਿਆਂ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਦੇ ਫਰਜ਼ ਜਸਪਾਲ ਜ਼ੀਰਵੀ ਨੇ ਅਦਾ ਕੀਤੇ।

*ਜਸਪਾਲ 'ਜ਼ੀਰਵੀ'*
*ਮੋਬ-੯੪੬੩੨-੮੩੯੩੯*

## ਕਵਿਤਰੀ ਅਤੇ ਆਲੋਚਕ ਡਾ. ਅਰਵਿੰਦਰ ਕੌਰ ਕਾਕੜਾ ਨਾਲ ਰੂਬਰੂ

ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ. ਦੇ ਸਹਿਯੋਗ ਨਾਲ ਪੰਜਾਬੀ ਸਾਹਿਤ ਸਭਾ ਸੰਗਰੂਰ ਵਲੋਂ ਕਰਵਾਏ ਗਏ ਡਾ. ਅਰਵਿੰਦਰ ਕੌਰ ਕਾਕੜਾ ਨਾਲ ਰੂਬਰੂ ਸਮੇਂ ਬੋਲਦਿਆਂ ਡਾ. ਤੇਜਵੰਤ ਮਾਨ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਨੇ 'ਪ੍ਰਗਤੀਸ਼ੀਲ' ਅਤੇ 'ਪ੍ਰਗਤੀਵਾਦ' ਦੇ ਸ਼ਬਦਾਂ ਦੀ ਵਿਆਖਿਆ ਕਰਦਿਆਂ ਕਿਹਾ ਕਿ ਕੇਵਲ ਪ੍ਰਗਤੀਸ਼ੀਲ ਜਾਂ ਵਿਗਿਆਨਕ ਦ੍ਰਿਸ਼ਟੀਕੋਣ ਦਾ ਮਾਲਕ ਹੋਣਾ ਹੀ ਲੇਖਕਾਂ ਦੀ ਲੋੜ ਨਹੀਂ ਸਗੋਂ ਲੇਖਕਾਂ ਨੂੰ ਪ੍ਰਗਤੀਵਾਦ ਦੇ ਸਹੀ ਸੰਦਰਭ ਨੂੰ ਸਮਝ ਕੇ ਆਪਣੀਆਂ ਲਿਖਤਾਂ ਨੂੰ ਲੋਕ-ਹਿੱਤਾਂ ਨਾਲ ਜੋੜਨਾ ਹੋਵੇਗਾ। ਪ੍ਰਗਤੀਵਾਦ ਦੇ ਸਾਹਿਤਕ ਸੰਕਲਪ ਨੂੰ ਸਮਾਜਵਾਦੀ ਸਮਾਜ ਦੀ ਸਿਰਜਣਾ ਵਜੋਂ ਆਪਣੀ ਸਮਝ ਦਾ ਹਿੱਸਾ ਬਣਾਉਣਾ ਪਵੇਗਾ। ਪੂੰਜੀਪਤੀ ਆਰਥਿਕ ਵਰਤਾਰਾ ਵੀ ਆਪਣੇ ਆਪ ਨੂੰ ਪ੍ਰਗਤੀਸ਼ੀਲ ਅਤੇ ਵਿਗਿਆਨਕ ਦ੍ਰਿਸ਼ਟੀ ਦਾ ਮਾਲਕ ਸਮਝਦਾ ਹੈ। ਇਸ ਸਮਾਗਮ ਦੀ ਪ੍ਰਧਾਨਗੀ ਡਾ. ਤੇਜਵੰਤ ਮਾਨ, ਸ੍ਰੀ ਪਵਨ ਹਰਚੰਦਪੁਰੀ, ਪ੍ਰਿੰ. ਸੁਲੱਖਣ ਮੀਤ, ਡਾ. ਇਕਬਾਲ ਸਿੰਘ, ਡਾ. ਭਗਵੰਤ ਸਿੰਘ, ਡਾ. ਅਰਵਿੰਦਰ ਕੌਰ ਕਾਕੜਾ ਅਤੇ ਕਰਮ ਸਿੰਘ ਜ਼ਖ਼ਮੀ ਨੇ ਕੀਤੀ।

ਡਾ. ਅਰਵਿੰਦਰ ਕੌਰ ਕਾਕੜਾ ਨੇ ਲੇਖਕਾਂ ਦੇ ਰੂਬਰੂ ਹੁੰਦਿਆਂ ਆਪਣੇ ਜੀਵਨ ਅਤੇ ਰਚਨ-ਪ੍ਰਕਿਰਿਆ ਬਾਰੇ ਵਿਸਥਾਰ ਵਿਚ ਗੱਲਬਾਤ ਕੀਤੀ। ਵਿਦਵਾਨ ਲੇਖਿਕਾ ਨੇ ਆਪਣੇ ਨਰੋਏ




ਡਾ. ਅਰਵਿੰਦਰ ਕੌਰ ਕਾਕੜਾ ਦਾ ਸਨਮਾਨ ਕਰਦੇ ਹੋਏ ਡਾ. ਤੇਜਵੰਤ ਮਾਨ, ਡਾ. ਤਰਸਪਾਲ ਕੌਰ, ਮਨਪ੍ਰੀਤ ਸੁਖਵਿੰਦਰ, ਪਵਨ ਹਰਚੰਦਪੁਰੀ, ਡਾ. ਭਗਵੰਤ ਸਿੰਘ, ਪ੍ਰਿੰ. ਸੁਲੱਖਣ ਮੀਤ, ਡਾ. ਇਕਬਾਲ ਸਿੰਘ

ਵਿਰਾਸਤੀ ਵਿਰਸੇ ਨੂੰ ਨਾਲ ਲੈ ਕੇ ਚਲਦਿਆਂ ਲੋਕ-ਹਿੱਤਾਂ ਲਈ ਸਮਾਜਵਾਦੀ ਵਿਚਾਰਧਾਰਾ ਤੋਂ ਸੇਧ ਲੈ ਕੇ ਲਿਖਣ ਉਤੇ ਜ਼ੋਰ ਦਿੱਤਾ। ਆਪਣੇ ਅਨੁਭਵ ਅਤੇ ਗਿਆਨ ਦੇ ਆਧਾਰ ਉਤੇ ਉਹਨਾਂ ਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਦੇ ਅਮਲੀ ਲੋਕ-ਮਿੱਤਰ ਕਿਰਦਾਰ ਨੂੰ ਸਮਝਣਾ ਬਹੁਤਾ ਜ਼ਰੂਰੀ ਹੈ ਨਾ ਕਿ ਉਨ੍ਹਾਂ ਦੇ ਜੀਵਨ ਨਾਲ ਜੁੜੀਆਂ ਸਾਖੀ-ਨੁਮਾ ਕਰਾਮਾਤਾਂ ਨੂੰ ਆਪਣਾ ਆਦਰਸ਼ ਬਣਾਉਣਾ ਚਾਹੀਦਾ ਹੈ।

ਇਸ ਮੌਕੇ ਉਤੇ ਡਾ. ਅਰਵਿੰਦਰ ਕੌਰ ਕਾਕੜਾ ਅਤੇ ਡਾ. ਭਗਵੰਤ ਸਿੰਘ ਦਾ ਸਨਮਾਨ ਕੀਤਾ ਗਿਆ। ਸਨਮਾਨ ਪੱਤਰ ਪੰਮੀ ਫੱਗੂਵਾਲੀਆਂ ਨੇ ਪੜ੍ਹਿਆ। ਡਾ. ਤੇਜਵੰਤ ਮਾਨ ਅਤੇ ਸਮੁੱਚੇ ਪ੍ਰਧਾਨਗੀ ਮੰਡਲ ਨੇ ਪ੍ਰੋ. ਸੁਲੱਖਣ ਮੀਤ ਦੀ ਕਾਵਿ ਪੁਸਤਕ "ਉਹ ਦਿਨ ਇਹ ਦਿਨ" ਲੋਕ ਅਰਪਣ ਕੀਤੀ।

ਇਸ ਮੌਕੇ ਉਤੇ ਭਰਵਾਂ ਕਵੀ ਦਰਬਾਰ ਹੋਇਆ, ਜਿਸ ਵਿਚ ਰਾਜਨ ਹੰਡਿਆਇਆ, ਮੇਘਰਾਜ ਗੋਇਲ, ਸੁਲੱਖਣ ਮੀਤ, ਕਰਮ ਸਿੰਘ ਜ਼ਖ਼ਮੀ, ਸੁਖਵਿੰਦਰ ਸਿੰਘ ਲੋਟੇ, ਵੈਦ ਬੰਤ ਸਿੰਘ ਸਾਰੋਂ, ਗੁਲਜ਼ਾਰ ਸਿੰਘ ਸ਼ੌਕੀ, ਲੱਕੀ ਪਾਤੜਾਂ, ਜੈ ਰਾਮ ਨਿਰਦੋਸ਼, ਸੁਖਦੇਵ ਧੂਰੀ, ਕੁਲਵੰਤ ਕਸਕ, ਦੇਸ਼ ਭੂਸ਼ਨ, ਕ੍ਰਿਸ਼ਨ ਬੇਤਾਬ, ਡਾ. ਇਕਬਾਲ ਸਿੰਘ, ਮਨਪ੍ਰੀਤ ਸੁਖਵਿੰਦਰ, ਹਿਤੇਸ਼ ਗਰਗ, ਜੰਗੀਰ ਸਿੰਘ ਰਤਨ, ਪ੍ਰੀਤੀ ਸ਼ੈਲੀ ਬਾਲੀਆਂ, ਅਮਨਦੀਪ ਕੌਰ, ਪਰਮਿੰਦਰ ਲੌਂਗੋਵਾਲ, ਸ਼ਿੰਗਾਰਾ ਸਿੰਘ ਚਹਿਲ, ਸਰਬਜੀਤ ਸਿੰਘ ਸੰਗਰੂਰਵੀ, ਭੁਪਿੰਦਰ ਨਾਗਪਾਲ, ਗੁਰਪ੍ਰੀਤ ਕੌਰ, ਅਰਸ਼ਦੀਪ ਕੌਰ, ਸੁਖਵਿੰਦਰ ਸੁੱਖੀ, ਹਰਦੀਪ ਸਿੰਘ ਸਿੱਧੂ,

ਭੁਪਿੰਦਰ ਸਿੰਘ ਬੇਪਾਰਾਏ, ਦਲਬਾਰ ਸਿੰਘ ਧਨੌਲਾ, ਚਰਨੀ ਬੇਦਿਲ, ਪੰਮੀ ਫੱਗੂਵਾਲੀਆਂ, ਜੰਟੀ ਬੇਤਾਬ, ਪ੍ਰੀਤ ਨਿਰਦੋਸ਼, ਕਮਲ ਲਖਮੀਰਵਾਲਾ, ਬਿੰਦਰ ਸਿੰਘ, ਲਵਲੀ ਬਡਰੁੱਖਾਂ, ਅਮਨਦੀਪ ਸਿੰਘ ਟੱਲੇਵਾਲੀਆ, ਤਰਸ਼ਪਾਲ ਕੌਰ, ਅਮਰੀਕ ਗਾਗਾ, ਬਿਰਜ ਲਾਲ ਗੋਇਲ, ਲਾਭ ਸਿੰਘ ਝੱਮਟ, ਭੁਪਿੰਦਰ ਨਮੋਲ, ਗੁਰਬਚਨ ਝਨੇੜੀ, ਮਨਜੀਤ ਬੰਟੀ, ਕਰਤਾਰ ਸਿੰਘ ਠੁੱਲੀਵਾਲ, ਸ਼ੀਰਾ ਮਾਨਸਾ, ਬਲਦੇਵ ਸਿੰਘ ਧਾਂਦਰਾ, ਗੁਲਜ਼ਾਰ ਸਿੰਘ ਚੰਗਾਲ, ਗੁਰਜੰਟ ਸਿੰਘ, ਜਗਵਿੰਦਰ ਸਿੰਘ, ਮਨਧੀਰ ਸਿੰਘ, ਗੁਰਨਾਮ ਸਿੰਘ ਕਾਨੂੰਗੋ, ਸੰਦੀਪ ਸਿੰਘ, ਅਮਨਦੀਪ ਸਿੰਘ ਆਦਿ ਕਵੀਆਂ ਨੇ ਆਪਣੀਆਂ ਰਚਨਾਵਾਂ ਸੁਣਾਈਆਂ। ਪੜ੍ਹੀਆਂ ਰਚਨਾਵਾਂ ਉੱਤੇ ਪਵਨ ਹਰਚੰਦਪੁਰੀ ਨੇ ਵਿਚਾਰ ਚਰਚਾ ਕੀਤੀ। ਸਾਹਿਤ ਸਭਾਵਾਂ ਵੱਲੋਂ ਕਰਵਾਏ ਜਾਂਦੇ ਅਜਿਹੇ ਕਵੀ ਦਰਬਾਰਾਂ ਦੀ ਮਹੱਤਤਾ ਨੂੰ ਉਜਾਗਰ ਕੀਤਾ। ਅੰਤ ਵਿਚ ਡਾ. ਭਗਵੰਤ ਸਿੰਘ ਪ੍ਰਧਾਨ ਪੰਜਾਬੀ ਸਾਹਿਤ ਸਭਾ ਅਤੇ ਜ਼ਿਲ੍ਹਾ ਭਾਸ਼ਾ ਅਫ਼ਸਰ ਸੰਗਰੂਰ ਨੇ ਸਾਰੇ ਸਾਹਿਤਕਾਰਾਂ ਦਾ ਧੰਨਵਾਦ ਕੀਤਾ।

*—ਕਰਮ ਸਿੰਘ ਜ਼ਖ਼ਮੀ*

*ਜਨਰਲ ਸਕੱਤਰ*

## ਮਰਹੂਮ ਸ਼ਾਇਰ ਸ. ਹਰਭਜਨ ਸਿੰਘ ਰਤਨ ਹੋਰਾਂ ਨੂੰ ਸਮਰਪਤ ਸਾਵਣ ਕਵੀ ਦਰਬਾਰ ਆਯੋਜਿਤ

ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਅਤੇ ਲਾਇਨਜ਼ ਕਲੱਬ ਵੱਲੋਂ ਲਾਇਨਜ਼ ਭਵਨ, ਜਲੰਧਰ ਵਿਖੇ ਮਰਹੂਮ ਸ਼ਾਇਰ ਸ. ਹਰਭਜਨ ਸਿੰਘ ਰਤਨ ਹੋਰਾਂ ਦੀ ਯਾਦ ਨੂੰ ਸਮਰਪਤ ਸਾਵਣ ਕਵੀ ਦਰਬਾਰ ਕਰਵਾਇਆ ਗਿਆ ਜਿਸ ਦੀ ਪ੍ਰਧਾਨਗੀ ਉਸਤਾਦ ਸ਼ਾਇਰ ਜਨਾਬ ਸਰਦਾਰ ਪੰਛੀ ਹੋਰਾਂ ਕੀਤੀ। ਪ੍ਰਧਾਨਗੀ ਮੰਡਲ ਵਿਚ ਲਾਇਨਜ਼ ਕਲੱਬ ਦੇ ਪ੍ਰਧਾਨ ਆਰ. ਸੀ. ਗੁਲਾਟੀ, ਸੈਕਟਰੀ ਕੁਲਵਿੰਦਰ ਫੁੱਲ, ਲਾਇਨਜ਼ ਮਨੀਸ਼ ਚੋਪੜਾ, ਲਾਇਨਜ਼ ਇੰਦਰਪੁਰੀ ਅਤੇ ਰਤਨ ਸਾਹਿਬ ਦੀ ਬੇਟੀ ਸ੍ਰੀਮਤੀ ਹਰਜਿੰਦਰ ਕੌਰ ਸੁਸ਼ੋਭਤ ਸਨ। ਕਵੀ ਦਰਬਾਰ ਦਾ ਆਗਾਜ਼ ਮੰਚ ਦੇ ਪ੍ਰਧਾਨ ਰਾਜਿੰਦਰ ਪਰਦੇਸੀ ਹੋਰਾਂ ਇਸ ਤਰ੍ਹਾਂ ਕੀਤਾ।



ਸਾਵਣ ਦੀ ਉਸ ਪੌਣ ਜਹੀ ਦੇ ਦਿਲ ਨੂੰ ਪੁਛ ਕੇ ਵੇਖੋ  
ਜਿਸ ਨੇ ਬੈਠ ਬਨੇਰੇ ਤੇ ਚੁਪ ਚਾਪ ਲੰਘਾਇਆ ਸਾਵਣ  
ਰਾਤ ਡਰੋਣੀ ਮਨ ਦੇ ਜੁਗਨੂੰ ਪਲ ਪਲ ਜਗਦੇ ਬੁਝਦੇ  
ਸੱਜਣਾ ਸਾਡਾ ਘੁੱਟ ਭਰ ਚੱਲਿਆ ਇਹ ਤਿਰਹਾਇਆ ਸਾਵਣ

ਇਸ ਤੋਂ ਬਾਅਦ ਸ਼ਾਇਰਾਂ ਜਨਾਬ ਸਰਦਾਰ ਪੰਛੀ, ਜਨਾਬ ਰਾਮ ਸ਼ਰਨ ਜੋਸ਼ੀਲਾ, ਜਨਾਬ ਸੁਜਾਨ ਸਿੰਘ ਸੁਜਾਨ, ਜਨਾਬ ਤਰਲੋਕ ਸਿੰਘ ਦੀਵਾਨਾ ਹੋਰਾਂ ਜਿੱਥੇ ਸਾਵਣ ਰਾਹੀਂ ਸਰਕਾਰੀ ਤੰਤਰ ਦੀਆਂ ਆਪ ਹੁਦਰੀਆਂ ਤੇ ਵਿਅੰਗ ਕੱਸਿਆ ਉੱਥੇ ਸਾਵਣ ਦੀਆਂ ਰੰਗੀਨੀਆਂ ਦਾ ਜ਼ਿਕਰ ਕੀਤਾ ਅਤੇ ਗੁਰਬਤ ਦੇ ਮਾਰਿਆਂ ਜੋ ਸਾਵਣ ਦੇ ਸ਼ਰਾਟਿਆਂ ਨਾਲ ਆਪਣੀ ਰੋਟੀ ਰੋਜ਼ੀ ਸਲ੍ਹਾਈ ਜਾਣੋ ਫਿਕਰਮੰਦ ਹੋ ਜਾਂਦੇ ਹਨ ਬਾਰੇ ਵੀ ਬਹੁਤ ਹੀ ਕਲਾਤਮ ਢੰਗ ਨਾਲ ਕਵਿਤਾਵਾਂ ਦੀ ਪੇਸ਼ਕਾਰੀ ਕੀਤੀ।

ਮੰਚ ਦੇ ਪ੍ਰਧਾਨ ਰਾਜਿੰਦਰ ਪਰਦੇਸੀ ਹੋਰਾਂ ਰਤਨ ਜੀ ਦੀ ਬੇਟੀ ਹਰਜਿੰਦਰ ਕੌਰ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਬੀਬੀ ਹਰਜਿੰਦਰ ਕੌਰ ਨੂੰ ਜਿੱਥੇ ਸ. ਹਰਭਜਨ ਸਿੰਘ ਰਤਨ ਹੋਰਾਂ ਦੀ ਪੁਤਰੀ ਹੋਣ ਦਾ ਮਾਣ ਹਾਸਿਲ ਹੈ ਉੱਥੇ ਉਹਨਾਂ ਨੂੰ ਮਹਾਨ ਸੰਗੀਤਕ ਘਰਾਣੇ ਦਰਬਾਰ ਸਾਹਿਬ ਦੇ ਪਹਿਲੇ ਸ਼੍ਰੋਮਣੀ ਰਾਗੀ ਭਾਈ ਪ੍ਰਧਾਨ ਸਿੰਘ ਜੀ ਅਤੇ ਭਾਈ ਸੁੱਧ ਸਿੰਘ ਜੀ ਹੋਰਾਂ ਦੀ ਪੋਤਰੀ ਹੋਣ ਦਾ ਮਾਣ ਵੀ ਹਾਸਿਲ ਹੈ। ਸਟੇਜ ਸਕੱਤਰ ਦੇ ਫਰਜ਼ ਨਿਭਾਉਂਦਿਆਂ ਸੁਪਰਸਿੱਧ ਸਾਹਿਤਕਾਰਾਂ, ਅਦਾਕਾਰਾਂ ਅਤੇ ਗਿੱਧਿਆਂ ਦੀ ਰਾਣੀ ਮੁਹਤਰਮਾ ਸਰਬਜੀਤ ਮਾਂਗਟ ਹੋਰਾਂ ਕਿਹਾ ਕਿ ਲਾਇਨਜ਼ ਕਲੱਬ ਅਤੇ ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ ਵਲੋਂ ਕਰਵਾਏ ਇਸ ਕਵੀ ਦਰਬਾਰ ਨੂੰ ਉਹ ਕਦੀ ਵੀ ਭੁੱਲ ਨਹੀਂ ਸਕੇਗੀ। ਉਹਨਾਂ ਕਿਹਾ ਕਿ ਤਿਉਹਾਰ ਮਨਾਉਣ ਦੇ ਨਾਲ-ਨਾਲ ਬਿਹਤਰ ਢੰਗ ਨਾਲ ਸਰਕਾਰਾਂ ਤੱਕ ਲੋਕਾਂ ਦੀ ਆਵਾਜ਼ ਪਹੁੰਚਾਉਣੀ ਸਿਰਫ਼ ਅਤੇ ਸਿਰਫ਼ ਕਵੀਆਂ ਦੇ ਹਿੱਸੇ ਹੀ ਆਇਆ ਹੈ ਅੰਤ ਵਿਚ ਲਾਇਨਜ਼ ਕਲੱਬ ਵੱਲੋਂ ਆਏ ਸ਼ਾਇਰਾਂ ਨੂੰ ਸਨਮਾਨਿਤ ਕੀਤਾ ਗਿਆ।

*—ਕੁਲਵਿੰਦਰ ਫੁੱਲ*

*ਜਨਰਲ ਸਕੱਤਰ*

*ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ*

*ਰਜਿ. ਜਲੰਧਰ*

ਨਾਮਧਾਰੀ ਸਿੱਖ ਫਾਊਂਡੇਸ਼ਨ ਨਿਊਯਾਰਕ ਅਮਰੀਕਾ ਵਲੋਂ ਗਰੈਂਡ ਪ੍ਰੇਡ ਦੇ ਸਮੇਂ ਨਾਮਧਾਰੀ
ਇਤਿਹਾਸ ਦੀਆਂ ਤਸਵੀਰਾਂ ਨਾਲ ਸੁਸਜਿਤ ਝਾਕੀ ਦਾ ਦ੍ਰਿਸ਼।



ਭੂਪਿੰਦਰ ਸਿੰਘ ਭੂਰਜੀ
ਸ੍ਰੀ ਅੰਨਾ ਹਜ਼ਾਰੇ
ਦਾ ਅਭਿਨੰਦਨ ਕਰਦੇ ਹੋਏ।

ਭੂਰਜੀ, ਵਿਦਿਆ ਬਾਲਨ ਅਭਿਨੇਤਰੀ ਅਤੇ ਹੋਰ ਲੀਡਰਾਂ ਨਾਲ



P.O. Regd. No. PB/JL-016/2012-2014 **WARIAM** Ladowali Road, Jalandhar -144001
Regd. RNI No. 26453/75 **September 2013**

ਪ੍ਰਸਿੱਧ ਸ਼ਾਸਤਰੀ ਗਾਇਕ ਸ੍ਰੀ ਰਾਜਨ ਮਿਸ਼ਰਾ ਇੰਗਲੈਂਡ ਵਿੱਚ ਪ੍ਰੋਗਰਾਮ ਤੋਂ ਪਹਿਲਾਂ ਸਤਿਗੁਰੂ ਉਦੈ ਸਿੰਘ ਜੀ ਪਾਸੋਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ।




ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
: 0181-2222543,